

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 54 ਸਾਲ 5 ਜੂਨ 2014 (ਮਾਸਿਕ, ਪੰਜਾਬੀ) 25/-



ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ
(15 ਅਪ੍ਰੈਲ 1563 – 30 ਮਈ 1606)

## ਸ਼ਹੀਦਾਂ ਦੇ ਸਰਤਾਜ ਨੇ

ਨਵੀਆਂ ਲੀਹਾਂ ਜੱਗ ਤੇ ਪਾਈਆਂ, ਸ਼ਹੀਦਾਂ ਦੇ ਸਰਤਾਜ ਨੇ,
ਸੁੱਤੀਆਂ ਹੋਈਆਂ ਕਲਾਂ ਜਗਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਊਚ-ਨੀਚ ਤੇ ਜਾਤ-ਪਾਤ ਦੇ ਕੱਟੇ ਬੰਧਨ ਸਦੀਆਂ ਦੇ,
ਪ੍ਰੇਮ-ਪਿਆਰ ਦੀਆਂ ਛਹਿਬਰਾਂ ਲਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਗੁਰੂਆਂ, ਪੀਰਾਂ, ਭਗਤਾਂ, ਭੱਟਾਂ ਸ਼ਬਦ ਕਿਤਾਰ 'ਚ ਬਿਠਾ ਕੇ ਤੇ,
ਸਾਂਝੀਵਾਲਤਾ ਦੀਆਂ ਪੱਟੀਆਂ ਪੜ੍ਹਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਗ੍ਰੰਥ ਬਣਾਇਆ ਸਰਬ ਧਰਮ ਲਈ, ਆਈ ਧੁਰ ਕੀ ਬਾਣੀ ਦਾ,
ਬੁੱਧ ਵਿਵੇਕ ਦੀਆਂ ਲਹਿਰਾਂ ਲਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਮਾਨਵਤਾ ਦਾ ਪਰਉਪਕਾਰੀ ਬਣਿਆ ਦਾਰੂ ਦੁੱਖਾਂ ਦੀ,
ਆਸ਼ਰਮ ਦਵਾਖਾਨੇ ਬਉਲੀਆਂ ਬਣਵਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਭੈ ਖਾਵੇ ਜਿਹਨੂੰ ਵੇਖਕੇ ਮੌਤ ਵੀ, ਤੇ ਕਰੇ ਕਿਨਾਰਾ ਬਹੁੜਨ ਤੋਂ,
ਸ਼ਹੀਦੀ ਦੀਆਂ ਸੀ ਪਿਰਤਾਂ ਪਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਭਾਣਾ ਮਿਠਾ ਕਰਕੇ ਮੰਨਿਆ, ਨਾਮ ਸਿਮਰਨ ਦੀ ਓਟ ਲਈ,
ਤੱਤਾ ਰੇਤ ਤੇ ਤਵੀਆਂ ਠਰਰਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਯਾਸਾ-ਓ-ਸਿਆਸਤ ਦੇ ਘੋਰ ਤਸੀਹੇ ਸਹਿਕੇ ਸੀ ਨਾ ਕੀਤੀ ਸੀ,
ਸੁਖਮਣੀ ਦੀਆਂ ਬਰਕਤਾਂ ਘੋਲ ਘੁਮਾਈਆਂ ਸ਼ਹੀਦਾਂ ਦੇ ਸਿਰਤਾਜ ਨੇ।
ਸ਼ਾਂਤੀ ਦੇ ਪੁੰਜ ਡਟ ਕੇ ਦਿੱਤਾ, ਹੋਕਾ ਸੇਵਾ ਸਿਮਰਨ ਦਾ,
ਪਗ ਪਗ ਕੀਤੀਆਂ ਰਹਿਨੁਮਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਨਾਨਕ ਨਾਮ ਲੇਵਾ ਆਓ ਜੁੜੀਏ ਕਰੀਏ ਸ਼ੁਕਰਾਨਾ ਦਾਤਾਂ ਦਾ,
ਵੈਰੀ ਨਾ ਬਿਗਾਨਾ ਕੋਈ ਰਮਜਾਂ ਸਮਝਾਈਆਂ, ਸ਼ਹੀਦਾਂ ਦੇ ਸਰਤਾਜ ਨੇ।
ਕੰਵਲ ਕਵੱਲਤਾ ਜਾਣੇ ਕੀ, ਰਹਿਬਰ ਦੇ ਪਰਉਪਕਾਰਾਂ ਨੂੰ,
ਸਿਰ ਚੁੱਕ ਜੀਣ ਦੀ ਸੀਖ ਸਿਖਾਈਆਂ, ਸ਼ਹੀਦਾਂ ਦੇ ਸਰਤਾਜ ਨੇ।

ਜਸਪਾਲ ਸਿੰਘ ਕੰਵਲ

ਅੰਦਰ ਪੜ੍ਹੋ : ਸੰਪਾਦਕੀ

## ਤੇਰਾ ਕੀਆ ਮੀਠਾ ਲਾਗੈ .......

ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ:) ਵੱਲੋਂ ਮਿਤੀ 25 ਮਈ 2014 ਨੂੰ ਚੰਡੀਗੜ੍ਹ ਵਿਖੇ
"ਖੁਰਾਲਗੜ੍ਹ ਸਾਹਿਬ" ਦੀ 'ਨੂਰੀ ਜੋਤ' ਨੂੰ ਸਮਰਪਿਤ ਸਮਾਗਮ ਦੀਆਂ ਝਲਕੀਆਂ















ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 54 ਸਾਲ 5 ਜੂਨ 2014 (ਮਾਸਿਕ, ਪੰਜਾਬੀ) 25/-



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. **65139724105,**
IFS Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਤੇਰਾ ਕੀਆ ਮੀਠਾ ਲਾਗੈ ....

ਜਸਪਾਲ ਸਿੰਘ 'ਕੰਵਲ'

ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖ ਸੰਗਤ ਵਿੱਚ ਬਹੁਤ ਹੀ ਆਦਰਯੋਗ ਸਥਾਨ ਤਾਂ ਰੱਖਦੇ ਹੀ ਹਨ ਇਸ ਦੇ ਨਾਲ ਹੀ ਉਨ੍ਹਾਂ ਨੂੰ ਸਿੱਖ ਧਰਮ ਵਿੱਚ ਪਹਿਲੇ ਸ਼ਹੀਦ ਦਾ ਦਰਜਾ ਵੀ ਪ੍ਰਾਪਤ ਹੈ। ਇਹ ਵੀ ਸੱਚ ਹੈ ਕਿ ਇਸ ਤਰ੍ਹਾਂ ਦੀ ਲਾਸਾਨੀ ਸ਼ਹੀਦੀ ਹੋਰ ਕਿਧਰੇ ਸੰਸਾਰ ਦੇ ਖਿੱਤੇ ਵਿੱਚ ਕਿਸੇ ਮਹਾਂਪੁਰਖ ਨੂੰ ਨਸੀਬ ਨਹੀਂ ਹੋਈ।

ਗੁਰੂ ਅਰਜਨ ਦੇਵ ਜੀ 15 ਅਪ੍ਰੈਲ, 1563 ਈ: ਨੂੰ ਗੋਇੰਦਵਾਲ ਵਿਖੇ ਸਿੱਖਾਂ ਦੇ ਚੌਥੇ ਗੁਰੂ, ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਦੀ ਕੁੱਖੋਂ ਅਵਤਾਰ ਧਾਰਿਆ। ਆਪ 11 ਸਾਲ ਦੀ ਉਮਰ ਤੱਕ ਗੋਇੰਦਵਾਲ ਹੀ ਰਹੇ। ਨਾਨਾ ਗੁਰੂ ਅਮਰਦਾਸ ਜੀ ਪਾਸੋਂ ਗੁਰਮਤਿ ਦੀ ਲਗਨ ਲਗੀ ਤੇ ਗੁਰਸਿੱਖੀ ਵਿੱਚ ਪ੍ਰਪੱਕ ਹੋਏ। ਜਦੋਂ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ ਤਾਂ ਆਪ ਜੀ ਪਿਤਾ ਗੁਰੂ ਰਾਮਦਾਸ ਜੀ ਨਾਲ ਗੁਰੂ ਕੇ ਚੱਕ ਵਿਖੇ ਆ ਗਏ। 18 ਸਾਲ ਦੀ ਉਮਰ ਵਿੱਚ ਗੁਰੂ ਰਾਮ ਦਾਸ ਜੀ ਨੇ ਆਪ ਨੂੰ ਗੁਰਿਆਈ ਦੇ ਯੋਗ ਜਾਣ ਕੇ ਗੁਰਿਆਈ ਬਖ਼ਸ਼ ਦਿੱਤੀ ਤੇ ਨਾਲ ਹੀ ਗੁਰਬਾਣੀ ਦਾ ਸਾਰਾ ਖਜ਼ਾਨਾ ਜੋ ਉਨ੍ਹਾਂ ਦੇ ਕੋਲ ਪਹਿਲੇ ਗੁਰੂ ਸਾਹਿਬ ਤੇ ਭਗਤਾਂ ਦੀ ਬਾਣੀ ਦਾ ਸੀ, ਉਹ ਬਖ਼ਸ਼ ਦਿੱਤਾ। ਇਸ ਉੱਤੇ ਉਨ੍ਹਾਂ ਦਾ ਵੱਡਾ ਭਰਾਤਾ ਪ੍ਰਿਥੀ ਚੰਦ ਨਾਰਾਜ਼ ਹੋ ਗਿਆ ਕਿਉਂਕਿ ਉਹ ਵੱਡਾ ਹੋਣ ਕਰਕੇ ਗੁਰਿਆਈ ਤੇ ਆਪਣਾ ਹੱਕ ਸਮਝਦਾ ਸੀ।

1581 ਈ: ਵਿੱਚ ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਆਪ ਵਾਪਸ ਗੁਰੂ ਕੇ ਚੱਕ ਆ ਗਏ। ਪ੍ਰਿਥੀ ਚੰਦ ਨੇ ਬਹੁਤ ਵਿਰੋਧਤਾ ਦਿਖਾਈ ਪਰ ਗੁਰੂ ਜੀ ਸ਼ਾਂਤ ਚਿੱਤ ਅਡੋਲ ਰਹੇ। ਇਥੇ ਆਪਨੇ ਸਰੋਵਰ ਦੀ ਸੇਵਾ ਅਰੰਭ ਕਰਵਾਈ ਤੇ ਸੰਗਤਾਂ ਨੂੰ ਦਸਵੰਧ ਦੇਣ ਦੀ ਪ੍ਰੇਰਨਾ ਕੀਤੀ। ਸਰੋਵਰ ਸੰਨ 1588 ਈ: ਵਿੱਚ ਮੁਕੰਮਲ ਹੋਇਆ, ਗੁਰੂ ਜੀ ਨੇ ਇਸ ਦਾ ਨਾਂ 'ਅੰਮ੍ਰਿਤਸਰ' ਰੱਖਿਆ, ਇਸ ਦੇ ਨਾਂ ਨਾਲ ਹੀ ਸ਼ਹਿਰ ਦਾ ਨਾਂ ਵੀ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ। ਗੁਰੂ ਜੀ ਨੇ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਦੀ ਨੀਂਹ ਆਪਣੇ ਪਿਆਰੇ ਸਾਈਂ ਮੀਆਂ ਮੀਰ ਪਾਸੋਂ ਰਖਵਾਈ।

ਆਪ ਜੀ ਦਾ ਵਿਆਹ ਸੰਨ 1589 ਈ: ਵਿੱਚ ਪਿੰਡ ਮੌ ਤਹਿਸੀਲ ਫਿਲੌਰ ਦੇ ਵਸਨੀਕ ਸ੍ਰੀ ਕਿਸ਼ਨ ਚੰਦ ਦੀ ਸਪੁੱਤਰੀ ਮਾਤਾ ਗੰਗਾ ਜੀ ਨਾਲ ਹੋਈ ਜਿਨ੍ਹਾਂ ਦੀ ਕੁੱਖੋਂ ਗੁਰੂ ਹਰਗੋਬਿੰਦ ਜੀ ਨੇ ਅਵਤਾਰ ਧਾਰਿਆ।

ਆਪ ਨੇ ਮਾਝੇ ਦੇ ਪਿੰਡਾਂ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ। ਸੰਨ 1590 ਈ: ਵਿੱਚ ਤਰਨਤਾਰਨ ਵਸਾਇਆ। ਖੰਡੂਰ ਸਾਹਿਬ, ਗੋਇੰਦਵਾਲ ਸਾਹਿਬ, ਸਰਹਾਲੀ ਤੇ ਖਾਨਪੁਰ ਆਦਿ ਸਾਰੇ ਇਲਾਕਿਆਂ ਵਿੱਚ ਪ੍ਰਚਾਰ ਕੀਤਾ। ਫਿਰ ਕਰਤਾਰਪੁਰ ਵਸਾਇਆ। ਦੁਆਬੇ ਵਿੱਚ ਅਨੇਕਾਂ ਸਖੀ ਸਰਵਰੀਏ ਲੋਕ ਸਿੱਖ ਬਣੇ, ਉਨ੍ਹਾਂ ਦੇ ਸੇਵਕਾਂ ਵਿੱਚ ਭਾਈ ਮੰਝ, ਭਾਈ ਤਿਲਕਾ ਤੇ ਭਾਈ ਕਲਿਆਣਾ ਤੇ ਭਾਈ ਗੁਰਦਾਸ ਬਹੁਤ ਹੀ ਮਹੱਤਵਪੂਰਨ ਸਥਾਨ ਰੱਖਦੇ ਹਨ। ਸੰਨ 1595 ਈ: ਵਿੱਚ ਸਖਤ ਔੜ ਲੱਗ ਗਈ। ਪਾਣੀ ਦੀ ਥੁੜ ਨੂੰ ਮੁੱਖ ਰੱਖ ਕੇ ਕਈ ਪਿੰਡਾਂ ਵਿੱਚ ਖੂਹ ਲਵਾਏ ।

ਲਾਹੌਰ ਵਿੱਚ ਕਾਲ ਪੈ ਗਿਆ। ਕਾਲ ਦੇ ਕਾਰਨ ਕਈ ਬੀਮਾਰੀਆਂ ਫੈਲ ਗਈਆਂ। ਲਾਹੌਰ ਸ਼ਹਿਰ ਦੀਆਂ ਗਲੀਆਂ ਤੇ ਬਾਜ਼ਾਰ ਮੁਰਦਿਆਂ ਨਾਲ ਭਰੇ ਜਾਣ ਲੱਗੇ। ਗੁਰੂ ਜੀ ਸਿੱਖਾਂ ਤੇ ਪਰਿਵਾਰ ਸਮੇਤ ਪਹੁੰਚੇ। ਸਾਰਾ ਦਸਵੰਧ ਦੁੱਖੀਆਂ ਦੇ ਦੁੱਖ ਵੰਡਾਉਣ ਲਈ ਖਰਚ ਕੀਤਾ। ਆਪਣੇ ਹੱਥੀਂ ਸੇਵਾ ਕੀਤੀ। ਅਕਬਰ ਬਾਦਸ਼ਾਹ ਆਗਰੇ ਤੋਂ ਲਾਹੌਰ ਆਇਆ ਤਾਂ ਗੁਰੂ ਘਰ ਦੀ ਸੇਵਾ ਤੋਂ ਪ੍ਰਸੰਨ ਹੋਇਆ ਤੇ ਗੁਰੂ ਜੀ ਦੇ ਕਹਿਣ ਤੇ ਕਿਸਾਨਾਂ ਦਾ ਮਾਮਲਾ ਮਾਫ ਕਰ

ਦਿੱਤਾ। ਗੁਰੂ ਅਰਜਨ ਸਾਹਿਬ ਨੇ ਚੂਨਾ ਮੰਡੀ ਵਿੱਚ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦੀ ਇਮਾਰਤ ਸ਼ੁਰੂ ਕਰਵਾਈ। ਡੱਬੀ ਬਾਜ਼ਾਰ ਵਿੱਚ ਗੁਰਦੁਆਰਾ ਬਉਲੀ ਸਾਹਿਬ ਬਣਵਾਉਣਾ ਆਰੰਭ ਕੀਤਾ, ਇਸ ਤਰ੍ਹਾਂ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲਿਆ। ਯਤੀਮਾਂ ਦੀ ਪਾਲਣਾ ਲਈ ਆਸ਼ਰਮ ਬਣੇ, ਲੰਗਰ ਜਾਰੀ ਕੀਤੇ ਗਏ। ਗੁਰੂ ਅਰਜੁਨ ਦੇਵ ਜੀ 8 ਮਹੀਨੇ ਲਾਹੌਰ ਵਿਖੇ ਸੇਵਾ ਤੇ ਲੱਗੇ ਰਹੇ।

ਲਾਹੌਰ ਤੋਂ ਵਾਪਸ ਪਿੰਡਾਂ ਵਿੱਚ ਸਿੱਖੀ ਦਾ ਪ੍ਰਚਾਰ ਕਰਕੇ ਗੁਰੂ ਜੀ ਗੋਇੰਦਵਾਲ ਤੋਂ ਹੋ ਕੇ ਅੰਮ੍ਰਿਤਸਰ ਪੁੱਜੇ। ਥੋੜ੍ਹਾ ਸਮਾਂ ਅੰਮ੍ਰਿਤਸਰ ਠਹਿਰ ਕੇ ਡੇਰਾ ਬਾਬਾ ਨਾਨਕ, ਕਰਤਾਰਪੁਰ, ਕਲਾਨੌਰ, ਬਾਰਠ ਆਦਿਕ ਪਿੰਡਾਂ ਵਿੱਚ ਦੋ ਸਾਲ ਦਾ ਚੱਕਰ ਲਾ ਕੇ ਸਿੱਖੀ ਪਰਚਾਰ ਕੀਤਾ। ਸੰਨ 1601 ਈ: ਵਿੱਚ ਵਾਪਸ ਅੰਮ੍ਰਿਤਸਰ ਆ ਗਏ। ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਮੁਕੰਮਲ ਹੋ ਚੁੱਕੀ ਸੀ, ਜਿਸ ਵਿੱਚ ਰੋਜ਼ਾਨਾ ਸਤਿਸੰਗ ਦੀ ਮਰਯਾਦਾ ਕਾਇਮ ਕੀਤੀ।

ਅੰਮ੍ਰਿਤਸਰ ਵਾਪਸ ਆਉਣ ਸਮੇਂ ਬਾਲ (ਗੁਰੂ) ਹਰਗੋਬਿੰਦ ਜੀ ਨੂੰ ਸੀਤਲਾ (ਚੇਚਕ) ਨਿਕਲ ਆਈ। ਕੁੱਝ ਹਿੰਦੂ ਨਰ ਨਾਰੀ ਵੀ ਬੱਚੇ ਦੀ ਸੁਰਤ ਲੈਣ ਆਏ। ਕਈਆਂ ਨੇ ਪ੍ਰੇਰਨਾ ਕੀਤੀ ਕਿ ਸੀਤਲਾ ਦੇ ਮੰਦਰ ਮੱਥਾ ਟਿਕਾਉ। ਗੁਰੂ ਜੀ ਨੇ ਭਰਮੀ ਲੋਕਾਂ ਨੂੰ ਸਮਝਾਇਆ ਕਿ ਸੀਤਲਾ ਕੋਈ ਦੇਵੀ ਨਹੀਂ, ਇਹ ਤਾਂ ਬਿਮਾਰੀ ਹੈ ਤੇ ਇਸਦਾ ਇਲਾਜ ਕਰਨਾ ਚਾਹੀਦਾ ਹੈ।

ਸ੍ਰੀ ਹਰਿਮੰਦਰ ਸਾਹਿਬ ਦੀ ਤਿਆਰੀ ਤੋਂ ਬਾਅਦ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਕੰਮ ਅਰੰਭ ਕਰਵਾਇਆ। ਗੁਰੂਆਂ ਦੀ ਤੇ ਭਗਤਾਂ ਦੀ ਸਾਰੀ ਬਾਣੀ ਉਨ੍ਹਾਂ ਕੋਲ ਸੀ। ਉਨ੍ਹਾਂ ਇਸ ਕੰਮ ਲਈ ਭਾਈ ਗੁਰਦਾਸ ਜੀ ਦੀ ਡਿਊਟੀ ਲਗਾਈ। ਭਾਈ ਗੁਰਦਾਸ ਜੀ ਨੇ ਰਾਮਸਰ ਸਰੋਵਰ ਦੇ ਕੰਢੇ ਬੈਠ ਕੇ ਸੇਵਾ ਨਿਭਾਈ। ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਸੰਨ 1604 ਈ: ਵਿੱਚ ਕਰਕੇ, ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ।

ਸਿੱਖ ਧਰਮ ਦੇ ਪ੍ਰਚਾਰ ਦੀ ਵੱਧ ਰਹੀ ਲਹਿਰ ਨੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਸਿੱਖ ਧਰਮ ਗ੍ਰਹਿਣ ਕਰਨ ਲਈ ਪ੍ਰੇਰਿਆ। ਬਹੁਤ ਸਾਰੇ ਮੁਸਲਮਾਨ ਸਿੱਖ ਬਣੇ। ਇਹ ਗੱਲ ਕੱਟੜ ਸ਼ਰਈ ਮੁਸਲਮਾਨਾਂ ਤੇ ਮੌਲਾਣਿਆਂ ਲਈ ਬਹੁਤ ਚੁਭਵੀਂ ਸੀ। ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫਰੀਦ ਬੁਖਾਰੀ ਵਰਗੇ ਜਨੂੰਨੀ ਮੁਸਲਮਾਨਾਂ ਨੇ ਜਹਾਂਗੀਰ ਦਾ ਸਾਥ ਦੇ ਕੇ ਉਸ ਨੂੰ ਅਕਬਰ ਤੋਂ ਬਾਅਦ ਰਾਜ ਗੱਦੀ 'ਤੇ ਬੈਠਾਇਆ ਤੇ ਸਾਰਾ ਜ਼ੋਰ ਲਾ ਕੇ ਉਸ ਦੇ ਕੰਨ ਭਰੇ ਕਿ ਸਿੱਖੀ ਦੀ ਇਸ ਲਹਿਰ ਨੂੰ ਖਤਮ ਕਰਨਾ ਚਾਹੀਦਾ ਹੈ। ਇਸ ਕੰਮ ਵਿੱਚ ਪ੍ਰਿਥੀ ਚੰਦ, ਚੰਦੂ, ਬੀਰਬਲ ਆਦਿ ਗੁਰੂ ਘਰ ਦੇ ਵਿਰੋਧੀਆਂ ਨੇ ਵੀ ਵਿੱਤ ਅਨੁਸਾਰ ਹਿੱਸਾ ਪਾਇਆ। ਜਹਾਂਗੀਰ ਨੇ ਖੁਸਰੋ ਦੀ ਬਗਾਵਤ ਸਮੇਂ ਗੁਰੂ ਜੀ ਉੱਤੇ ਸਹਾਇਤਾ ਕਰਨ ਦਾ ਝੂਠਾ ਇਲਜ਼ਾਮ ਲਗਾ ਕੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦਿੱਤਾ। 30 ਮਈ ਸੰਨ 1606 ਨੂੰ ਗੁਰੂ ਅਰਜਨ ਦੇਵ ਜੀ ਨੂੰ ਸਖਤ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ।

ਅਹਿਲਕਾਰ ਚੰਦੂ ਨੇ ਗੁਰੂ ਅਰਜਨ ਸਾਹਿਬ ਨੂੰ ਸੜਦੇ ਉਬਲਦੇ ਪਾਣੀ ਦੀ ਦੇਗ ਵਿੱਚ ਬਿਠਾਇਆ। ਫਿਰ ਨੰਗੇ ਪਿੰਡੇ ਉਨ੍ਹਾਂ ਨੂੰ ਲੋਹ ਉੱਤੇ ਬਿਠਾ ਕੇ ਅੱਗ ਦਾ ਭਾਂਬੜ ਮਚਾਇਆ ਗਿਆ ਉਤੋਂ ਸੜਦੀ ਬਲਦੀ ਤੱਤੀ ਰੇਤ ਪਾਈ ਗਈ। ਫਿਰ ਸਤਿਗੁਰੂ ਜੀ ਦਾ ਸਾਰਾ ਸਰੀਰ ਇਨ੍ਹਾਂ ਤਸੀਹਿਆਂ ਨਾਲ ਛਨਣੀ-ਛਨਣੀ ਹੋ ਗਿਆ, ਪਰ ਆਪ ਅਕਾਲ ਪੁਰਖ ਦੇ ਭਾਣੇ ਵਿੱਚ ਅਡੋਲ ਟਿਕੇ ਰਹੇ। ਇਨ੍ਹਾਂ ਭਿਆਨਕ ਤਸੀਹਿਆਂ ਤੋਂ ਬਾਅਦ ਗੁਰੂ ਜੀ ਨੂੰ ਰਾਵੀ ਦੇ ਠੰਡੇ ਪਾਣੀ ਵਿੱਚ ਰੋੜ੍ਹ ਦਿੱਤਾ ਗਿਆ। ਇਸ ਤਰ੍ਹਾਂ ਗੁਰੂ ਅਰਜਨ ਸਾਹਿਬ ਸਿੱਖ ਧਰਮ ਨੂੰ ਸਿੱਖਰ 'ਤੇ ਪਹੁੰਚਾ ਕੇ ਸ਼ਹੀਦ ਹੋ ਗਏ। ਸ਼ਹੀਦ ਹੋਣ ਲਈ ਜਾਣ ਤੋਂ ਪਹਿਲਾਂ ਉਨ੍ਹਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਬਖਸ਼ ਦਿੱਤੀ ਸੀ।

ਜਦੋਂ ਗੁਰੂ ਜੀ ਪਹਿਲੀ ਵਾਰ ਆਪਣੇ ਪਿਤਾ ਗੁਰੂ ਰਾਮਦਾਸ ਜੀ ਤੋਂ ਦੂਰ ਲਾਹੌਰ ਗਏ ਤਾਂ ਆਪ ਜੀ ਨੇ ਉਨ੍ਹਾਂ ਦੇ ਵਿਛੋੜੇ ਵਿੱਚ ਇਸ ਸ਼ਬਦ ਨੂੰ ਸੁਨੇਹੇ ਦੇ ਰੂਪ ਵਿੱਚ

ਰਚਿਆ।

ਮੇਰਾ ਮਨ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥

ਗੁਰਬਾਣੀ ਵਿੱਚ ਲੀਨ ਹੋ ਕੇ ਅਸਹਿ ਤੇ ਅਕਹਿ ਕ੍ਰਸ਼ਟ ਸਹਾਰਦੇ ਹੋਇਆਂ ਵੀ ਪੰਚਮ ਪਾਤਸ਼ਾਹ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ।

ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥ ਨਾਨਕੁ ਮਾਗੈ॥

(ਗੁ: ਗ੍ਰ: ਪੰ: 394)

ਗੁਰੂ ਸਾਹਿਬ ਦੇ ਚੁਣੌਤੀਆਂ ਭਰੇ ਸਮੇਂ ਵਿੱਚ ਵੀ ਆਪ ਜੀ ਨੇ ਗੁਰਸਿੱਖੀ ਦੀ ਪ੍ਰਫੁੱਲਤਾ ਲਈ ਇਸ ਦੇ ਬਾਹਰੀ ਤੇ ਅੰਦਰੂਨੀ ਵਿਰੋਧੀਆਂ ਨੂੰ ਨਕੇਲ ਪਾਈ।

ਜਦੋਂ ਅਸੀਂ ਅਜੋਕੇ ਜੁੱਗ ਨੂੰ ਗੁਰੂ ਅਰਜਨ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦੀਆਂ ਸੇਵਾਵਾਂ ਅਤੇ ਕੁਰਬਾਨੀਆਂ ਦੇ ਪਰਿਪੇਖ ਵਿੱਚ ਵੇਖਦੇ ਹਾਂ ਤਾਂ ਸਿੱਖ ਧਰਮ ਦੁਨੀਆ ਦੇ ਸਭ ਧਰਮਾਂ ਤੋਂ ਅਤਿਅੰਤ ਵਿਲੱਖਣ ਅਤੇ ਸ੍ਰੇਸ਼ਟ ਜਾਪਦਾ ਹੈ। ਸੰਸਾਰ ਦੇ ਅਨੇਕ ਬੁਧੀਜੀਵੀਆਂ ਨੇ ਸਿੱਖੀ ਸਿਧਾਂਤਾਂ ਅਤੇ ਉੱਚੇ ਸੁੱਚੇ ਜੀਵਨ ਜਿਉਣ ਵਾਲੇ ਗੁਰਸਿੱਖਾਂ ਦੀ ਰੱਜ ਕੇ ਪ੍ਰਸੰਸਾ ਕੀਤੀ ਹੈ, ਪਰ ਅਫਸੋਸ ਕਿ ਮਨੁੱਖਤਾ ਪੱਛਮੀ ਪ੍ਰਭਾਵ ਅਤੇ ਪਦਾਰਥਵਾਦੀ ਸੋਚ ਨੂੰ ਧਾਰਨ ਕਰਕੇ ਸਿੱਖੀ ਤੋਂ ਮੂੰਹ ਮੋੜ ਰਹੀ ਹੈ ਅਤੇ ਅਨੇਕਾਂ ਪ੍ਰਕਾਰ ਦੀਆਂ ਕੁਰੀਤੀਆਂ, ਜਿਨ੍ਹਾਂ ਤੋਂ ਗੁਰੂ ਸਾਹਿਬਾਨ ਨੇ ਵਰਜਿਆ ਸੀ, ਉਨ੍ਹਾਂ ਵਿੱਚ ਫਿਰ ਗ੍ਰਸਤ ਹੋ ਰਹੀ ਹੈ। ਪੰਥ ਦੇ ਅਖੌਤੀ ਅਲੰਬਰਦਾਰ ਸਿੱਖੀ ਤੋਂ ਪੱਲਾ ਝਾੜ ਕੇ ਆਪਣੀਆਂ ਜੇਬਾਂ ਭਰਨ, ਦੌਲਤ ਇਕੱਠੀ ਕਰਨ ਵਿੱਚ ਮਸਰੂਫ਼ ਹਨ ਅਤੇ ਸਿੱਖੀ ਦੀ ਹੋਂਦ ਨੂੰ ਕਾਇਮ ਰੱਖਣ ਅਤੇ ਇਸ ਦੀ ਪ੍ਰਫੁੱਲਤਾ ਲਈ ਉਹ ਕਾਣੀ ਕੌਡੀ ਦਾ ਵੀ ਯੋਗਦਾਨ ਨਹੀਂ ਪਾ ਰਹੇ।

ਆਪਣੇ ਹਿੱਤਾਂ ਲਈ ਅਤੇ ਹੋਰ ਚੋਣਾਂ ਆਦਿਕ ਲਈ ਧਰਮ ਦੇ ਇਹ ਠੇਕੇਦਾਰ ਦਿਨ ਰਾਤ ਇੱਕ ਕਰਕੇ ਘਰ ਘਰ ਹੱਥ ਜੋੜਕੇ ਲੋਕਾਂ ਤੋਂ ਆਪਣੇ ਪੱਖ ਵਿੱਚ ਨਿਬੜਨ ਲਈ ਬੇਨਤੀਆਂ ਕਰਦੇ ਵੇਖੇ ਜਾਂਦੇ ਹਨ ਪਰ ਅਫਸੋਸ ਕਿ ਇਨ੍ਹਾਂ ਹਉਮੈਂ ਦੇ ਜਾਲ ਵਿੱਚ ਫਸੇ ਧਰਮ ਦੇ ਠੇਕੇਦਾਰਾਂ ਕੋਲ ਗੁਰੂ ਦੀ ਸੋਚ, ਸਿੱਖੀ ਸਿਧਾਂਤਾਂ ਦੀ ਕਾਇਮੀ ਅਤੇ ਸਿੱਖੀ ਨੂੰ ਜਾਗਰਿਤ ਰੱਖਣ ਲਈ ਰਤੀ ਭਰ ਦਾ ਵੀ ਵਕਤ ਨਹੀਂ ਹੈ। ਅੱਜ ਕਲ੍ਹ ਸਿੱਖੀ ਦੇ ਇਹ ਠੇਕੇਦਾਰ ਲੋਕਾਂ ਦੇ ਦਸਵੰਧ ਰਾਹੀਂ ਗੁਰੂ ਘਰਾਂ ਵਿੱਚ ਆਈ ਮਾਇਆ ਨਾਲ ਦੂਜੇ ਧਰਮਾਂ ਨੂੰ ਪ੍ਰਫੁੱਲਤ ਹੋਣ ਵਿੱਚ ਤਾਂ ਮਦਦਗਾਰ ਸਹਾਈ ਹੋ ਰਹੇ ਹਨ ਪਰ ਸਿੱਖੀ ਨੂੰ ਪ੍ਰਫੁੱਲਤ ਕਰਨ ਲਈ ਇਨ੍ਹਾਂ ਦੀਆਂ ਭਾਵਨਾਵਾਂ ਅਤੇ ਜ਼ਮੀਰ ਮਰ ਚੁੱਕੀ ਹੈ। ਇੱਥੇ ਹੀ ਬੱਸ ਨਹੀਂ ਗੁਰੂ ਘਰਾਂ ਵਿੱਚ ਪ੍ਰਬੰਧਕਾਂ ਦੇ ਆਪਸੀ ਮੱਤ-ਭੇਦ ਅਤੇ ਲੜਾਈਆਂ ਨੇ ਸਿੱਖ ਪ੍ਰੰਪਰਾ ਦਾ ਕੋਝਾ ਮਜ਼ਾਕ ਬਣਾ ਕੇ ਰੱਖ ਦਿੱਤਾ ਹੈ। ਇਸ ਦਾ ਨਤੀਜਾ ਇਹ ਹੋਇਆ ਕਿ ਸਿੱਖ ਪ੍ਰਵਾਰਾਂ ਦੇ ਜੀਅ ਭਰੂਣ ਹੱਤਿਆ, ਟੂਣੇ ਟਾਮਣ, ਵਹਿਮਾਂ-ਭਰਮਾਂ, ਬ੍ਰਾਹਮਣਵਾਦੀ ਪਾਖੰਡਾਂ ਦੇ ਨਾਲ ਨਾਲ ਨਸ਼ਿਆਂ ਦੇ ਛੇਵੇਂ ਦਰਿਆ ਵਿੱਚ ਗੋਤੇ ਖਾ ਰਹੇ ਟੁੰਡ-ਮੁੰਡ ਹੋਏ ਸਿੱਖੀ ਦਾ ਜਨਾਜ਼ਾ ਕੱਢ ਰਹੇ ਹਨ।ਧਰਮ ਦੇ ਇਹ ਅਲੰਬਰਦਾਰਾਂ ਭਗਵੇਂ ਪੱਖੀ ਵਿਚਾਰਾਂ ਨਾਲ ਸਾਂਝ ਪਾ ਕੇ ਸਿੱਖ ਗੁਰੂਆਂ ਦੀਆਂ ਜੀਵਨੀਆਂ, ਵਾਕਿਆ, ਗੁਰਬਾਣੀ, ਗੁਰਬਾਣੀ ਦੀ ਵਿਆਖਿਆ ਅਤੇ ਇਥੋਂ ਤੱਕ ਕੇ ੧ਓ ਦੇ ਸਰੂਪ ਨੂੰ ਵੀ ਬਦਲਣ ਦੀ ਕੋਸ਼ਿਸ਼ ਕਰਕੇ ਘੋਰ ਪਾਪਾਂ ਦੇ ਭਾਗੀ ਬਣਕੇ ਸਿੱਖੀ ਨੂੰ ਕਰਾਰੀਆਂ ਚੋਟਾਂ ਦੇ ਰਹੇ ਹਨ।

ਸੋ ਸਰਬੱਤ ਗੁਰੂ ਨਾਨਕ ਨਾਮ ਲੇਵਾ ਸਾਧ ਸੰਗਤ ਅੱਗੇ ਸਨਿਮਰ ਬੇਨਤੀ ਹੈ ਕਿ ਹਰ ਕੋਈ ਆਪਣੇ-ਆਪਣੇ ਵਿੱਤ ਅਨੁਸਾਰ ਯੋਗਦਾਨ ਪਾਕੇ ਸਿੱਖੀ ਤੇ ਸਿੱਖ ਧਰਮ ਦੀ ਗਰਿਮਾ ਨੂੰ ਬਣਾਈ ਰੱਖੇ ਅਤੇ ਹੋਰਾਂ ਨੂੰ ਜੋੜਨ ਦਾ ਉਪਰਾਲਾ ਕਰਨ ਤਾਂ ਕਿ ਗੁਰੂ ਸਾਹਿਬ ਦੀਆਂ ਅਦੁਤੀ ਸੇਵਾਵਾਂ ਅਤੇ ਕੁਰਬਾਨੀਆਂ ਅਜਾਈਂ ਨਾ ਜਾਣ ਅਤੇ ਸਿੱਖੀ ਹੋਰ ਵਧੇ ਫੁੱਲੇ। ਅਕਾਲ ਪੁਰਖ ਸੁਮੱਤ ਬਖ਼ਸ਼ੇ।

— 0 —

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ, ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਨੌਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਨੌਵੀਂ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।*

**ਸੰਪਾਦਕ**

ੴ ਸਤਿਗੁਰ੍ਰ ਪ੍ਰਸਾਦਿ

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

## ਤੱਤ ਖਾਲਸਾ

(12)

ਨਾਲ ਚੁਤਰਾਈ ਦੱਸੀ ਫਿਰ,
ਮੁਰਦੇ ਖਾਣੀ ਦੀ ਪਹਿਚਾਣ।
ਜੋ ਅਪਣਿਆਂ ਨੂੰ ਖਾਵੇ,
ਕਿਉਂ ਨਾ ਖਾਧੇ ਉਸ ਪਠਾਣ?
ਸਾਹਿਬਜ਼ਾਦੇ ਜੋ ਹੋਣ ਸ਼ਹੀਦ,
ਧਰਮ ਉਤੇ ਜੋ ਜਾਨਾ ਵਾਰਨ।
ਪਾਪਣ ਦੇਵੀ ਉਨ੍ਹਾਂ ਨੂੰ ਖਾਂਦੀ,
ਦੇਸ਼ ਦਾ ਜੋ ਵਧਾਉਂਦੇ ਮਾਣ।

(13)

ਸਿੱਖਾਂ ਦਾ ਮਾਸ ਖਵਾ ਕੇ,
ਕੀਤੀ ਸੀ ਉਸ ਦੀ ਬੜੀ ਭੰਡੀ।
ਲਹੂ ਦੇ ਭਰ ਗਲਾਸ ਪਿਆਏ,
ਰੰਡੀ ਦੇ ਘਰ ਹੋਈ ਮੰਡੀ।
ਵਰ ਲੈਣ ਲਈ ਪ੍ਰਗਟਾਇਆ,
ਪਰ ਉਸ ਨੇ ਟੱਬਰ ਸੀ ਮੁਕਾਇਆ।
ਲੱਖਾਂ ਮੁਰਦੇ ਨਿਘਾਰੇ ਜਿਸ,
ਦੇ ਦਿਤੀ ਉਸ ਨੂੰ ਹੀ ਝੰਡੀ।

(14)

ਲਹੂ ਪੀਤਾ ਗੁਰੂ ਦਾ ਤੇ ਪੁੱਤਰਾਂ ਦਾ ਮੰਗਿਆ,
ਫਿਰ ਵੀ ਮਾਤਾ ਉਸ ਨੂੰ ਸਾਰੇ ਕਹਿਣ।
ਕਈ ਹਜ਼ਾਰਾਂ ਸਿੱਖ ਸੀ ਖਾ ਗਈ,
ਉਹ ਕਿੱਡੀ ਵੱਡੀ ਸੀ ਡਾਇਣ।
ਕਿਉਂ ਉਹ ਔਲਾਦ ਖਾਣੀ ਬਣੀ,
ਤੇ ਕਾਲੇ ਮੋਰ੍ਹੇ ਰੂਪ ਦਿਖਾਏ ਕਿਉਂ।
ਸੁਖਾ ਸਿੰਘ ਨੇ ਤਾਂ ਨਹੀਂ ਸੀ ਦੱਸੀ,
ਸੂਰਜ ਪ੍ਰਕਾਸ਼ੀਏ ਕਿਵੇਂ ਲੱਗ ਪਏ ਕਹਿਣ।

(15)

ਆਪਣੇ ਗ੍ਰੰਥ 'ਚ ਸੰਤੋਖ ਸਿੰਘ ਨੇ,
ਗੁਰੂ ਦੀ ਰੱਜ ਕੇ ਨਿੰਦਿਆ ਕੀਤੀ।
ਹਨੂਮਾਨ ਬੰਦਰ ਤੋਂ ਲਿਆ ਕੇ,
ਕੱਛ ਗੁਰੂ ਜੀ ਨੂੰ ਸੀ ਦਿਤੀ।
ਜੇ ਉਤਾਰ ਕੇ ਕਛ ਗੁਰੂ ਨੂੰ ਦਿੱਤੀ,
ਤਾਂ ਕੀ ਉਹ ਨੰਗ ਮਲੰਗ ਗਿਆ ਸੀ ਉਥੋਂ।

ਬਾਂਦਰ ਦੀ ਕਛਨੀ ਉਤਰ ਗਈ,
ਕੀ ਉਸ ਨਾਲ ਸੀ ਫਿਰ ਬੀਤੀ?

**(16)**

ਹਨੂਮਾਨ ਜਦ ਰਾਮ ਚੰਦਰ ਦੇ,
ਪਾਸ ਸੀ ਜਦੋਂ ਰਹਿੰਦਾ।
ਕਿਉਂ ਲਈ ਨਾ ਕੱਛ ਉਸ ਵੇਲੇ?
ਤੇ ਬਲ ਨਾਲ ਰਾਵਨ ਨੂੰ ਜਿੱਤ ਲੈਂਦਾ।
ਨਾ ਹਨੂਮਾਨ ਨੇ ਉਸ ਨੂੰ ਦਿੱਤੀ।
ਨਾ ਹੀ ਲਛਮਣ ਕੂੰ ਦਿੱਤੀ ਭਾਈ।
ਗੁਰੂ ਨੂੰ ਦਿੱਤੀ ਗਈ ਇਹ,
ਇਸ ਦਾ ਵੱਡਾ ਭੁਲੇਖਾ ਹੈ ਪੈਂਦਾ।

**(17)**

ਇਕ ਪਾਸੇ ਤਾਂ ਦਸਦਾ,
ਗੁਰੂ ਜੀ ਨੂੰ ਵੱਡਾ ਇਹ ਅਵਤਾਰ।
ਰਾਮ ਦੇ ਵਰਗਾ ਦੱਸਿਆ,
ਆਪਣੇ ਮੁਖੋਂ ਉਸ ਉਚਾਰ।
ਸਾਥੀ ਸੀ ਉਹ ਰਾਮ ਦਾ ਵੱਡਾ,
ਫਿਰ ਕਿਉਂ ਨਹੀਂ ਦਿੱਤੀ ਕੱਛ ਉਸ ਨੂੰ।
ਸ਼ਾਬਾਸ਼ ਸੰਤੋਖ ਸਿੰਘ ਦੇ,
ਦਿੱਤੀ ਉਸ ਵੱਡੀ ਗੱਪ ਸੀ ਮਾਰ।

**(18)**

ਕੀ ਗੁਰੂ ਜੀ ਸ਼ਕਤੀ ਘੱਟ ਸੀ,
ਕਿ ਕੱਛ ਨੂੰ ਵੱਡੀ ਦਿਖਲਾਇਆ।
ਜਾਂ ਪਿਆਰ ਸੀ ਨਾਲ ਗੁਰੂ ਦੇ,
ਜੋ ਹਨੂਮਾਨ ਸੀ ਪ੍ਰਗਟਾ ਲਿਆ।
ਫਿਰ ਤਾਂ ਇਹ ਸਭ ਝੂਠ ਹੈ,
ਕਿਉਂਕਿ ਗੁਰਬਾਣੀ ਦੇ ਉਲਟ ਹੈ ਇਹ।
ਕੀ ਦਰਜੀ ਤੋਂ ਨਵੀਂ ਸਿਲਾਈ,
ਜਾਂ ਦੂਸਰੀ ਸੀ ਉਹ ਨਾਲ ਲਿਆਇਆ?

**(19)**

ਜੋ ਅੱਖਾਂ ਮੀਟੀਆਂ ਤੂੰ ਦਸਦਾ,
ਇਹ ਗੱਲ ਕਿਵੇਂ ਹੈ ਆਈ।
ਇਹ ਕਿਸ ਨੇ ਹੈ ਦੱਸਿਆ,
ਜਾਂ ਕਵੀ ਨੇ ਗੱਪ ਬਣਾਈ।
ਦੇਵੀ ਨਾਲ ਵੀ ਦਸਦੇ,
ਕੱਦ ਸੀ ਗੱਲਾਂ ਕੀਤੀਆਂ।
ਸੁਖਾ ਸਿੰਘ ਨੇ ਕਿਤੇ ਨਹੀਂ,
ਇਹ ਹੈ ਗੱਲ ਸੁਣਾਈ।

**ਭਾਵ**–ਭਾਈ ਸੰਤੋਖ ਸਿੰਘ ਜੀ ਨੇ ਜੋ ਕੁਛ ਦੇਵੀ ਦੇ ਪ੍ਰਗਟ ਹੋਨ ਪਰ ਗਪਾਸ਼ਟਕ ਮਾਰਿਆ ਹੈ ਸਭ ਇਕ ਮਨ ਘੜੇ ਮਸਲੇ ਬਨਾਏ ਹਨ, ਕਿਉਂਕਿ ਉਸ ਸਮੇਂ ਦਾ ਕੋਈ ਪੁਸਤਕ ਯਾ ਸ੍ਰੀ ਮੁਖਵਾਕ ਸਾਨੂੰ ਨਹੀਂ ਮਿਲਦਾ ਜਿਸ ਤੇ ਭਾਈ ਸਾਹਿਬ ਦਾ ਕਥਨ ਥੋੜਾ ਜੇਹਾ ਭੀ ਸੱਚਾ ਠਹਿਰੇ॥

ਭਾਈ ਸੰਤੋਖ ਸਿੰਘ ਜੀ ਇਸ ਕਵਿਤਾ ਰਚਨੇ ਵੇ ਲੇ ਪੂਰਬ ਅਪਰ ਵਿਰੋਧ ਦਾ ਭੀ ਖਿਆਲ ਨਹੀਂ ਰਿਹਾ ਕਿਉਂਕਿ ਉਨ੍ਹਾਂ ਦੇ ਨਾਲੇ ਤਾਂ ਗੁਰੂ ਜੀ ਨੂੰ ਰਾਮ ਕ੍ਰਿਸ਼ਨ ਸਮਾਨ ਅਵਤਾਰ ਮੰਨਯਾ ਹੈ, ਅਰ ਕਰਨ ਕਾਰਨ ਸਮੱਰਥ ਲਿਖਯਾ ਹੈ, ਕਿੰਤੂ ਦੂਜੀ ਵਲੇ ਉਨ੍ਹਾਂ ਵਿੱਚ ਇਤਨੀ ਸਮਰੱਥਾ ਭੀ ਨਹੀਂ ਸੀ ਜੋ ਦੇਵੀ ਤੇ ਤਲਵਾਰ ਲਏ ਬਿਨਾਂ ਲੜ ਸਕਦੇ , ਏਸੇ ਤਰ੍ਹਾਂ ਉਨ੍ਹਾਂ ਨੂੰ ਤਿੰਨ ਗਜ਼ ਕਪੜਾ ਨਹੀਂ ਸੀ ਮਿਲਦਾ ਜਿਸ ਕਰਕੇ ਲੰਕੁੜੀਏ ਨੇ ਕਛ ਦਿੱਤੀ ਜਿਸ ਤੇ ਇਹ ਸਾਬਤ ਹੁੰਦਾ ਹੈ ਕਿ ਦੇਵੀ ਦੇ ਬਾਂਦਰ ਦੀ ਕਛ ਵਿੱਚ ਭੀ ਗੁਰੂ ਜੀ ਨਾਲੋਂ ਸ਼ਕਤੀ ਜ਼ਿਆਦਾ ਸੀ।

ਇਸ ਤੇ ਅੱਗੇ ਉਸ ਨੇ ਇਹ ਕਥਨ ਕੀਤਾ ਹੈ ਕਿ ਦੇਵੀ ਨੇ ਅਪਨੇ ਹੱਥ ਦੀ ਤਲਵਾਰ ਦਿੱਤੀ ਜਿਸ ਦਾ ਨਾਉਂ ਕਰਦ ਹੈ, ਉਸ ਨਾਲ ਪਤਾਸੇ ਪਾ ਕੇ ਅਪਨੇ ਹੱਥ ਨਾਲ ਹਲਾਕੇ ਸਿੱਖਾਂ ਨੂੰ ਪਲਾਉਨ ਦੀ ਯੁਕਤੀ ਭੀ ਦੱਸੀ ਜਿਸ ਤੇ ਸਾਬਤ ਹੁੰਦਾ ਹੈ ਕਿ ਜੋ ਕੁਛ ਕੀਤਾ ਸੋ ਦੇਵੀ ਨੇ ਹੀ ਕੀਤਾ ਹੈ ਕਿੰਤੂ ਗੁਰੂ ਜੀ ਨੂੰ ਕੁੱਝ ਭੀ ਖਬਰ ਨਹੀਂ ਸੀ। ਪ੍ਰੰਤੂ ਜਦ ਗੁਰੂ ਜੀ ਨੇ ਅੰਮ੍ਰਿਤ ਛਕਾਯਾ ਸੀ ਜਿਸ ਦਾ ਅੱਜ ਤੱਕ ਪ੍ਰਚਾਰ ਹੈ ਸੋ ਖੰਡੇ ਦਾ ਹੈ, ਜਿਸ ਤੇ ਸਾਬਤ ਹੁੰਦਾ ਹੈ ਕਿ ਭਾਈ ਸੰਤੋਖ ਸਿੰਘ ਜੀ ਏਥੇ ਭੁਲ ਗਏ ਹਨ।

ਫਿਰ ਜੋ ਉਸ ਵੇਲੇ ਦੇਵੀ ਨੂੰ ਦੇਖਕੇ ਗੁਰੂ ਜੀ ਨੇ

ਨੇੜ੍ਹ ਮੀਟ ਲੈਣ ਦਸਕੇ ਚਾਲੀ ਸਾਲ ਮਗਰੋਂ ਪੰਥ ਦਾ ਤੇਜ ਵਧਨ ਦੀ ਪੇਸ਼ੀਨਗੋਈ ਕੀਤੀ ਹੈ ਸੋ ਕਿਆ ਇਹ ਉਨ੍ਹਾਂ ਨੂੰ ਕਿਸੇ ਦੇਵੀ ਦੇ ਭੂਤਨੇ ਨੇ ਆ ਕੇ ਖਬਰ ਦਿੱਤੀ ਸੀ? ਇਸ ਤੇ ਪਾਇਆ ਜਾਂਦਾ ਹੈ ਕਿ ਇਹ ਕਿਸ ਵਾਸਤੇ ਉਸ ਨੇ ਦੇਵੀ ਦਾ ਨਾਮ ਲੈ ਦਿੱਤਾ ਹੈ ਕਿ ਗੁਰੂ ਜੀ ਦੇ ਮਗਰੋਂ ਮੁਸਲਮਾਨੀ ਬਾਦਸ਼ਾਹਤ ਦੇ ਪੈਰ ਸਿੱਖਾਂ ਨੇ ਪੰਜਾਬ ਵਿੱਚੋਂ ਹਲਾ ਦਿੱਤੇ ਸਨ, ਪ੍ਰੰਤੂ ਅੱਛਾ ਹੁੰਦਾ ਜੇ ਉਹ ਕਵੀ ਇਸ ਕਥਾ ਨੂੰ ਇਸ ਤਰ੍ਹਾਂ ਲਿਖਦੇ '।

(20)

ਹੱਥ ਵਿੱਚ ਮਾਲਾ ਫੜੀ ਸੀ,
ਜਦੋਂ ਸੀ ਰੂਪ ਪ੍ਰਗਟਾਇਆ।
ਰੇਸ਼ਮੀ ਲਹਿੰਗਾ, ਝੱਗਾ ਗੋਟੇਦਾਰ,
ਅਤੇ ਸਿਰ ਉਤੇ ਸੀ ਮੁਕਟ ਸਜਾਇਆ।
ਦੁਪੱਟਾ ਗੋਟੇ ਕਨਾਰੀ ਵਾਲਾ ਖੱਟੇ ਰੰਗ,
ਦਾ ਸੀ ਬਹੁਤ ਹੀ ਛਬੀ ਵਾਲਾ ਸੀ ਉਹਦਾ।
ਪੈਰੀਂ ਉਸ ਨੇ ਚਾਂਦੀ ਰੰਗ ਦਾ,
ਸੀ ਸੁਹਣਾ ਜੋੜਾ ਪਾਇਆ।

(21)

ਦੇਖ ਗੁਰੂ ਨੂੰ ਹੱਸ ਪਈ,
ਅਤੇ ਬੋਲੀ ਨਾਲ ਪਿਆਰ।
ਜੋ ਤੂੰ ਮੰਗ ਕੀਤੀ ਸੀ,
ਦੇਕੇ ਕਰਜ ਮੈਂ ਦਿੱਤਾ ਉਤਾਰ।
ਖੁਸ਼ ਹੋ ਕੇ ਗੁਰੂ ਜੀ ਕਿਹਾ,
ਸਾਨੂੰ ਸੇਵਾ ਦਾ ਫਲ ਹੈ ਮਿਲ ਗਿਆ ।
ਪਰ ਤੁਰਕਾਂ ਦਾ ਕੋਈ ਉਪਾਅ,
ਕਰੋ ਜੋ ਕਰਦੇ ਨੇ ਨਿੱਤ ਹੀ ਖੁਆਰ।

(22)

ਸੱਤ ਵਚਨ ਜਗਦੰਬੇ ਆਖਕੇ,
ਲਓ ਮੇਰੀ ਤੁਸੀਂ ਸ਼ਕਤੀ ਪਾਵੋ।
ਇਹ ਤਲਵਾਰ ਜੋ ਦੇ ਰਹੀ ਮੈਂ,
ਇਸ ਨਾਲ ਜਾ ਕੇ ਤੁਰਕ ਮਿਟਾਵੋ।
ਫਿਰ ਧੰਨਾ ਜੱਟ ਬੁਲਾਇਆ,
ਜੋ ਆ ਗਿਆ ਸੀ ਉਸੇ ਵੇਲੇ।
ਹੁਕਤ ਕੀਤਾ ਦੇਵੀ ਨੇ,
ਭਗਤ ਜੀ ਘਰੋਂ ਰੂੰਈ ਝੱਟ ਲਿਆਵੇ।

(23)

ਹੁਕਮ ਮੰਨ ਕੇ ਦੇਵੀ ਦਾ,
ਧੰਨਾ ਸੀ ਬੋਰੀ ਚੁੱਕ ਲਿਆਇਆ।
ਧਰਿਆ ਅੱਗੇ ਲਿਆ ਦੇਵੀ,
ਜੱਟ ਨੇ ਸੀ ਹੁਕਮ ਵਜਾਇਆ।
ਝੰਡਾ ਬੁੱਢੀ ਬੁਲਾਕੇ ਉਸ ਤੋਂ,
ਮੰਗਵਾਇਆ ਸੀ ਇਕ ਚਰਖਾ।
ਦਾਦੂ ਪੀਂਜਾ ਭਗਤ ਬੁਲਾਕੇ,
ਉਸ ਤੋਂ ਸਾਰੀ ਰੂੰਈ ਨੂੰ ਪਿੰਜਵਾਇਆ।

(24)

ਫਿਰ ਦੁਰਗਾ ਨੇ ਕੱਤ-ਕੱਤ ਕੇ,
ਸੂਤ ਦੇ ਸੀ ਢੇਰ ਲਗਾਏ।
ਫਿਰ ਕਬੀਰ ਜੁਲਾਹਾ ਸੱਦਿਆ,
ਫਿਰ ਉਸ ਨੂੰ ਹੁਕਮ ਸੁਣਾਏ।
ਤਾਣਾ ਕਰੋ ਤਿਆਰ ਤੁਸੀਂ,
ਤੇ ਬੁਣੋਂ ਕੱਪੜਾ ਜਲਦੀ।
ਬੁਣਿਆ ਕੱਪੜਾ ਉਸ ਨੇ,
ਸੀ ਅੱਗੇ ਭਾਈ ਢੇਰ ਲਗਾਏ।

(25)

ਨਾਮਾਂ ਛੀਂਬਾ ਬੁਲਾਕੇ ਕਿਹਾ,
ਗਿਆਰਾਂ ਕੱਛਾਂ ਕਰੋ ਤਿਆਰ।
ਜਲਦੀ ਤਿਆਰ ਕਰਕੇ,
ਅੱਗੇ ਰੱਖੀਆਂ ਲਿਆ ਬਰਖ਼ੁਰਦਾਰ।
ਇਮਨਾਬਾਦੀ ਲਾਲੋ ਨੂੰ ਬੁਲਾਕੇ,
ਕਿਹਾ ਕੜੇ ਅਤੇ ਕੰਘੇ ਤਿਆਰ ਕਰੋ,।
ਜਲਦੀ ਹੀ ਲਿਆ ਕੇ ਦੇ ਦਿਤੇ,
ਨਾਲ ਹੀ ਪਿਆਰ ਸਤਿਕਾਰ।

(26)

ਸਮਾਨ ਤਿਆਰ ਹੋਇਆ ਤੇ ਗੁਰੂ,

ਨੂੰ ਆਖਿਆ ਤੁਸੀਂ ਅਨੰਦਪੁਰ ਜਾਵੋ।
ਤੇਗਾਂ ਨਾਲ ਤੁਸੀਂ ਆਪਣੇ,
ਸਿੱਖਾਂ ਤਾਈਂ ਅਜਮਾਵੋ।
ਇਸ ਕਾਰਜ ਲਈ ਚੁਣ ਲਵੋ,
ਤੁਸੀਂ ਪੰਜ ਪਿਆਰੇ ਆਪਣੇ।
ਇਕ-ਇਕ ਕੱਛ ਉਹਨਾਂ ਨੂੰ ਦੇਵੋ,
ਅਤੇ ਛੇਵੀਂ ਆਪ ਤੁਸੀਂ ਪਾਵੋ।

(27)

ਇਕ ਇਕ ਨਹਾਉਣ ਲਈ ਵਰਤਨ,
ਇਕ ਇਕ ਰੱਖਣ ਪਾ ਕੇ।
ਅੰਮ੍ਰਿਤ ਛਕਾ ਕੇ ਸਿੰਘ ਬਣਾਉ,
ਰਖਣ ਕੰਘਾ, ਕੜਾ ਕਿਰਪਾਨ ਸਜਾ ਕੇ,
ਤੁਰਕਾਂ ਨੂੰ ਨਸਾਉਣ ਦਾ,
ਤੇਰੇ ਸਿੰਘਾਂ ਵਿੱਚ ਜੋਸ਼ ਫਿਰ ਆਊ।
ਧਨਵਾਦਿ ਲਈ ਗੁਰੂ ਕਿਹਾ ਫੇਰ,
ਭੇਜਣਾ ਹੈ ਅੱਜ ਭੋਜਨ ਛਕਾ ਕੇ।

(28)

ਚੰਡਕਾ ਨੇ ਭੋਜਨ ਖਾਣ ਤੋਂ,
ਕੀਤਾ ਨਾ ਰੱਤਾ ਵੀ ਇਨਕਾਰ।
ਜਿਸ ਗੁਰੂ ਨੇ ਜਲਦੀ ਹੀ,
ਕਰਾਇਆ ਸੀ ਭੋਜਨ ਤਿਆਰ।
ਚਾਵਲ, ਦਾਲ, ਖੀਰ, ਪੂਰੀਆ,
ਪਲਾਓ, ਬੈਂਗਨ, ਮੂਲੀ, ਪਾਲਕ, ਆਲੂ, ਸਾਗ,
ਸੁੰਦਰ ਫੁਲਕੇ ਅਤੇ ਪਲਾਉ ਆਦਿ,
ਕੀਤੇ ਤਿਆਰ ਚਟਨੀ ਅਤੇ ਕਈ ਅਚਾਰ।

(29)

ਛੱਕ ਭੋਜਨ ਦੁਰਗਾ ਨੇ ਸੀ,
ਧੰਨਵਾਦਿ ਦੀ ਸੀ ਫਤੇਹ ਬੁਲਾਈ।
ਦਿਤੀ ਅਸੀਸ ਗੁਰਾਂ ਨੂੰ,
ਇਸ ਤਰ੍ਹਾਂ ਕੀਤੀ ਭਰਪਾਈ।
ਤੁਰ ਗਈ ਫੇਰ ਪਹਾੜਾਂ ਉਤੇ,
ਨਾਲ ਆਪਣੇ ਦਾਸ ਉਹ ਲੈ ਕੇ,
ਸਾਰਾ ਸਮਾਨ ਆਦਿ ਸੰਭਾਲ ਕੇ,
ਗੁਰੂ ਜੀ ਨੇ ਵੀ ਫਿਰ ਲਈ ਵਿਦਾਈ।

(30)

ਜੇ ਇਦਾਂ ਲਿਖ ਦੇਂਦਾ ਉਹ,
ਤਾਂ ਕੋਈ ਦੋਸ਼ ਨਹੀਂ ਰਹਿਣਾ ਸੀ।
ਰੋਸੇ ਕਰਨ ਵਾਲਿਆਂ ਨੇ,
ਫਿਰ ਕੁਝ ਨਹੀਂ ਕਹਿਣਾ ਸੀ।
ਪਰ ਕਵੀ ਨੂੰ ਨਹੀਂ ਸੁਝਿਆ,
ਸਗੋਂ ਪਾ ਦਿੱਤੀ ਤਰਥੱਲ ਉਸ ਨੇ,
ਕਵੀ ਸੰਤੋਖ ਸਿੰਘ ਦੇ ਕਥਨ ਨੇ,
ਬਹੁਤ ਹੀ ਵੱਡਾ ਭੁਲੇਖਾ ਪਾਇਆ ਸੀ।

**ਭਾਵ**–ਭਾਈ ਸੰਤੋਖ ਸਿੰਘ ਜੀ ਨੇ ਜੋ ਕੁਛ ਕਥਨ ਕੀਤਾ ਹੈ ਸੋ ਅਸਲ ਵਿੱਚ ਪੌਰਾਣਕ ਢੰਗ ਪਰ ਕਿੱਸਾ ਜੋੜ ਦਿੱਤਾ ਹੈ, ਜਿਸ ਤਰ੍ਹਾਂ ਉਸ ਨੇ ਅਪਨੇ ਚਿੱਤ ਵਿੱਚ ਉਸ ਦੀ ਸੁੰਦਰ੍ਤਾ ਸਮਝੀ ਓਸੇ ਤਰ੍ਹਾਂ ਕਥਨ ਕਰ ਦਿੱਤਾ ਜਿਸ ਨੂੰ ਅਗਿਆਨੀ ਲੋਗ ਧੌਲੇ ਪਰ ਕਾਲਾ ਲਿਖਿਆ ਜਾਣਕੇ ਸੱਚ ਮੰਨ ਬੈਠੇ, ਕਿੰਤੂ ਜੇ ਕਦੇ ਉਹ ਇਸ ਸਾਡੇ ਕਥਨ ਅਨੁਸਾਰ ਹੀ ਲਿਖ ਦੇਂਦਾ ਤਦ ਜ਼ਰੂਰ ਸੀ ਜੋ ਲੋਗ ਏਸ ਨੂੰ ਉਸ ਨਾਲੋਂ ਕਈ ਗੁਣਾਂ ਅੱਛਾ ਮੰਨਦੇ ਕਿਉਂਕਿ ਗੁਵਾਹੀ ਤਾਂ ਨਾ ਕੋਈ ਭਾਈ ਸਾਹਿਬ ਦੇ ਕਥਨ ਪਰ ਹੈ ਨਾ ਸਾਡੇ ਪਰ ਜਿਸ ਤੇ ਮਨ ਘੜ ਢਕੌਂਸਲੇ ਹੀ ਹਨ ਜਿਸ ਤਰ੍ਹਾਂ ਆਏ ਲਾ ਦਿੱਤੇ ਤਾਂਤੇ ਅਜੇ ਹੇ ਲੇਖ ਪ੍ਰਮਾਣ ਸੁਨ ਹੋਨੇ ਤੇ ਸ਼ਰਧਾ ਜੋਗ ਨਹੀਂ।

ਪ੍ਰੰਤੂ ਭਾਈ ਸੁਖਾ ਸਿੰਘ ਜੀ ਦਾ ਕਥਨ ਇਨ੍ਹਾਂ ਨਾਲੋਂ ਬਹੁਤ ਭੇਦ ਹੈ, ਜਿਸ ਦੇ ਪਰਸਪਰ ਵਿਰੋਧ ਹੋਣ ਦੇ ਕਾਰਨ ਮੁਕਦਮੇ ਦੇ ਗੁਵਾਹਾਂ ਸਮਾਨ ਵਿਚਾਰ ਕਰਨ ਤੇ ਇਹ ਸਭ ਮਨ ਆਇਆ ਰੰਗ ਦਿਖਾਇਆ ਵਾਲੀ ਬਾਤ ਪਰਗਟ ਹੁੰਦੀ ਹੈ, ਹੋਰ ਦੇਵੀ ਦਾ ਪ੍ਰਗਟ ਹੋਨਾ ਕਿਤੇ ਭੀ ਸਿੱਧ ਨਹੀਂ ਹੁੰਦਾ ਅਤੇ ਪ੍ਰਗਟ ਕਰਨੇ ਵਿੱਚ ਗੁਰੂ ਜੀ ਦਾ ਨਿਸ਼ਚਾ ਹੀ ਪਾਇਆ ਜਾਂਦਾ ਹੈ।

## ਗੁਰ ਬਿਲਾਸ ਭਾਈ ਸੁਖਾ ਸਿੰਘ ਤੇ ਸੂਰਜ ਪ੍ਰਕਾਸ਼ ਦਾ ਪ੍ਰਸਪਰ ਵਿਰੋਧ (ਵਾਰਤਕ ਹੈ)

1. ਭਾਈ ਸੁੱਖਾ ਸਿੰਘ ਜੀ ਅਪਨੇ ਗ੍ਰੰਥ ਵਿੱਚ ਲਿਖਦੇ ਹਨ ਕਿ ਜਦ ਗੁਰੂ ਜੀ ਸ਼ਿਕਾਰ ਖੇਡਕੇ ਆਏ ਤਦ ਖਯਾਲ ਹੋਇਆ ਕਿ ਪੰਥ ਸਾਜੀਏ ਕਿੰਤੂ ਇਸ ਕਾਰਜ ਲਈ ਦੇਵੀ ਪ੍ਰਗਟ ਕਰੀਏ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜਦ ਹਿੰਦੂ ਅਤੇ ਮੁਸਲਮਾਨ ਸਿੱਖਾਂ ਨੂੰ ਦੁੱਖ ਦੇਨ ਲੱਗੇ ਤਦ ਗੁਰੂ ਜੀ ਨੇ ਉਨ੍ਹਾਂ ਤੇ ਬਦਲਾ ਲੈਣਾ ਚਾਹੀਆ ਅਰ ਸੋਚਯਾ ਕਿ ਜਿਨ੍ਹਾਂ ਦੀ ਦੁਰਗਾ ਸਹਾਇਤਾ ਕਰਦੀ ਹੈ ਉਨ੍ਹਾਂ ਦੀ ਹੀ ਰਣ ਵਿੱਚ ਫਤਹ ਹੁੰਦੀ ਹੈ ਜਾਂਤੇ ਦੇਵੀ ਦਾ ਪੂਜਨ ਕਰਨਾ ਚਾਹੀਏ।
2. ਭਾਈ ਸੁਖਾ ਸਿੰਘ ਜੀ ਲਿਖਦੇ ਹਨ ਕਿ ਉਜੈਨ ਦਾ ਦੱਤਾ ਨੰਦ ਨਾਮੇਂ ਪੰਡਤ ਆਇਆ, ਅਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਕਾਂਸ਼ੀ ਦਾ ਕੇਸ਼ੋ ਦਾਸ ਪੰਡਤ ਆਇਆ।
3. ਭਾਈ ਸੁੱਖਾ ਸਿੰਘ ਜੀ ਲਿਖਦੇ ਹਨ ਕਿ ਪੰਡਤ ਨੇ ਪ੍ਰਤੱਗਯਾ ਕੀਤੀ ਸੀ ਕਿ ਜੇ ਗੁਰੂ ਸੱਚੇ ਅੰਤਰਜਾਮੀ ਹੋਏ ਤਾਂ ਮੇਰੇ ਪਾਸ ਆਪ ਆਉਨਗੇ ਅਰ ਮੈਨੂੰ ਨਹੀਂ ਬੁਲਾਉਨਗੇ ਇਸ ਵਾਸਤੇ ਉਸ ਦੇ ਰਿਦੇ ਦੀ ਬੁੱਝਕੇ ਬਾਗ ਵਿੱਚ ਗੁਰੂ ਜੀ ਆਪ ਗਏ ਅਤੇ ਦੇਵੀ ਦੇ ਪੂਜਨ ਦਾ ਹਾਲ ਪੁਛਿਆ ਅਤੇ ਉਸ ਨੇ ਦੱਸਿਆ।
   ਭਾਈ ਸੰਤੋਖ ਸਿੰਘ ਜੀ ਇਸ ਦੇ ਉਲਟ ਲਿਖਦੇ ਹਨ ਕਿ ਗੁਰੂ ਜੀ ਪੰਡਤ ਨੂੰ ਆਪਨੇ ਪਾਸ ਬੁਲਾਇਆ ਅਰ ਉਹ ਬਹਲੀ ਪਰ ਚੜ੍ਹਕੇ ਗੁਰੂ ਜੀ ਦੇ ਦਰਬਾਰ ਵਿੱਚ ਗਿਆ।
4. ਭਾਈ ਸੁੱਖਾ ਸਿੰਘ ਜੀ ਗੁਰ ਬਿਲਾਸ ਤੇ ਸਾਬਤ ਹੁੰਦਾ ਹੈ ਕਿ ਪੰਡਤ ਨੇ ਢਾਈ ਸਾਲ ਤਕ ਹਵਨ ਕੀਤਾ ਪਰ ਕੁਝ ਨਾ ਦੱਸਿਆ। ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਪੰਜਮੇਂ ਮਹੀਨੇ ਵਿੱਚ ਗੁਰੂ ਜੀ ਨੂੰ ਦਰਸ਼ਨ ਦਿੱਤਾ ਅਰ ਪ੍ਰਗਟ ਹੋਨ ਦੇ ਨਿਸ਼ਾਨ ਜਤਾਏ।
5. ਭਾਈ ਸੁੱਖਾ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਦੇ ਪਾਸ ਆਕੇ ਪ੍ਰਗਟ ਹੋਈ ਅਤੇ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਸ਼ੇਰ ਪਰ ਸਵਾਰ ਹੋਕੇ ਪਹਾੜ ਪਰ ਖੜੀ ਹੋ ਗਈ ਸੀ।
6. ਭਾਈ ਸੁੱਖਾ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਨੇ ਵਰ ਮੰਗਿਆ ਕਿ ਮੈਂ ਪੰਥ ਚਲਾਵਾਂ ਜਿਸ ਪਰ ਤੇਗ ਵਰ ਦੇ ਕੇ ਲੋਪ ਹੋ ਗਈ ਅਤੇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਗੁਰੂ ਜੀ ਨੇ ਇੱਕ ਵਾਰ ਦੇਖਕੇ ਅੱਖੀਂ ਮੀਟ ਲਈਆਂ ਜਿਸ ਪਰ ਦੇਵੀ ਨੇ ਆਖਯਾ ਕਿ ਆਪ ਦੀ ਦੇਹ ਤਿਆਗ ਥੋਂ 40 ਸਾਲ ਮਗਰੋਂ ਪੰਥ ਦਾ ਪ੍ਰਤਾਪ ਵਧੇਗਾ ਕਿਉਂਕਿ ਤੁਸੀਂ ਅੱਖੀਆਂ ਮੀਟ ਲਈਆਂ ਹਨ।
7. ਭਾਈ ਸੁੱਖਾ ਸਿੰਘ ਜੀ ਆਖਦੇ ਹਨ ਕਿ ਪੰਡਤ ਨੇ ਗੁਰੂ ਤੇ ਭੇਟਾ ਲਈ ਸਾਹਿਬਜ਼ਾਦੇ ਮੰਗੇ, ਅਤੇ ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਗੁਰੂ ਜੀ ਨੂੰ ਦੇਵੀ ਨੇ ਖੁਦ ਅਪਨੀ ਭੇਟਾ ਲੈਨ ਲਈ ਕਿਹਾ ਜਿਸ ਪਰ ਗੁਰੂ ਜੀ ਨੇ ਕਰਦ ਨਾਲ ਆਪਨਾ ਹੀ ਲੋਹੂ ਦਿੱਤਾ ਅਰ ਅਪਨੇ ਹਤਨੇ ਦਾ ਯਤਨ ਕੀਤਾ, ਇਸ ਤੇ ਅੱਗੇ ਇਹ ਭੀ ਆਖਿਆ ਕਿ ਚਾਰੇ ਸਾਹਿਬਜ਼ਾਦੇ ਜਦ ਜੰਗ ਵਿੱਚ ਸ਼ਹੀਦ ਹੋਨਗੇ ਉਹ ਭੀ ਮੈਂ ਆਪਦੀ ਭੇਟਾ ਦੇ ਵਾਂਗਾ ਏਸੇ ਤਰ੍ਹਾਂ ਜੋ ਹਜ਼ਾਰਾਂ ਸਿੱਖ ਯੁੱਧ ਵਿੱਚ ਮਰਨਗੇ ਸੋ ਭੀ ਸਭ ਤੇਰੀ ਹੀ ਭੇਟਾ ਹੋਨਗੇ, ਜਿਸ ਦਾ ਤਾਤਪਰਜ ਇਹ ਹੈ ਕਿ ਗੁਰੂ ਜੀ ਨੇ ਦੇਵੀ ਨਾਲ ਇਕਰਾਰ ਕੀਤਾ ਕਿ ਅਸੀਂ ਤੁਹਾਡੇ ਤਾਈਂ ਅਪਨੇ ਸਾਰੇ ਸਿੱਖ ਜੋ ਯੁੱਧ ਜੰਗਾਂ ਵਿੱਚ ਮਰਨਗੇ ਭੇਜਦੇ ਰਹੇਂਗੇ, ਇਸ ਤੇ ਦੇਖਿਆ ਜਾਂਦਾ ਹੈ ਕਿ ਇਨ੍ਹਾਂ ਦੋਨਾਂ ਕਵੀਆਂ ਦਾ ਆਪਸ ਦਾ ਇਸ ਮਾਮਲੇ ਵਿੱਚ ਪਰਸਪਰ ਕਿਤਨਾ ਵਿਰੋਧ ਹੈ ਜਿਸ ਤੇ ਸਾਬਤ ਹੁੰਦਾ ਹੈ ਕਿ ਇਹ ਸਾਰਾ ਕਿੱਸਾ ਇੱਕ ਬਨਾਵਟੀ ਹੈ ਜਿਸ ਤੇ ਮੰਨਨੇ ਦੇ ਯੋਗ ਨਹੀਂ ਹੈ।

**ਦੋਹਿਰਾ**

ਤਾਂਤੇ ਤਜ ਕਰ ਮੂੜਤਾ ਗਹੋ ਗਯਾਨ ਮੰਨ ਮਾਂਹਿ॥
ਐਸੇ ਕਵੀਅਨ ਵਾਕ ਪਰ ਰੰਚਕ ਭੂਲੋ ਨਾਂਹਿ॥

ਚਲਦਾ 9465216530

ਲੜੀਵਾਰ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ, ਫੋਨ ਨੰ: 0172-5072937

## ਔਰੰਗਜ਼ੇਬ ਦਾ ਮਰਨਾ

ਭਾਈ ਦਯਾ ਸਿੰਘ ਜੀ ਨੇ ਜਦ ਔਰੰਗਜ਼ੇਬ ਦੀ ਤੇ ਸ਼ੰਭਾ ਜੀ ਮਰਹਟੇ ਦੀ ਚਿਠੀਆਂ ਦਿਤੀਆਂ। ਤਾਂ ਹਜ਼ੂਰ ਨੇ ਦੋਵੇਂ ਚਿੱਠੀਆਂ ਆਪ ਪੜ੍ਹੀਆਂ। ਔਰੰਗਜ਼ੇਬ ਨੇ ਲਿਖਿਆ ਸੀ। ਕਿ ਮੈਨੂੰ ਇਹ ਸਮਝ ਪ੍ਰੈ ਗਈ ਹੈ, ਕਿ ਬਾਬਾ ਨਾਨਕ ਵਲੀ ਦੇ ਆਪ ਸੱਚੇ ਸੇਵਕ ਹੋ। ਮੇਰੇ ਅਮਲੇ ਨੇ ਮੈਨੂੰ ਝੂਠੀਆਂ ਖਬਰਾਂ ਭੇਜ ਕੇ ਕੰਮ ਲਿਆ ਗਿਆ। ਅਤੇ ਆਪ ਨੂੰ ਦੁਖ ਵੀ ਦਿਤੇ ਸਨ। ਮੇਰੇ ਕੋਲ ਰਾਜਿਆਂ ਨੇ ਵੀ ਝੂਠੀਆਂ ਰਿਪੋਰਟਾਂ ਭੇਜੀਆਂ ਸਨ ਮੈਂ ਦਿੱਲੀ ਆ ਕੇ ਓਹ ਫੈਸਲੇ ਕਰਾਂਗਾ। ਆਪ ਮੈਨੂੰ ਆ ਕੇ ਮਿਲੋ, ਮੈਂ ਮਿਲਕੇ ਖੁਸ਼ ਹਾਂ।

ਸ਼ੰਭਾ ਜੀ ਨੇ ਵੀ ਗੁਰੂ ਜੀ ਨੂੰ ਮਿਲਣ ਲਈ ਬਿਨੈ ਪੱਤਰ ਲਿਖ ਭੇਜਿਆ ਸੀ। ਸੋ ਸਤਿਗੁਰ ਜੀ ਨੇ ਦੱਖਣ ਜਾਣ ਦੀ ਤਿਆਰੀ ਅਰੰਭ ਦਿੱਤੀ। ਗੁਰੂ ਜੀ ਸਾਬੋ ਕੀ ਤਲਵੰਡੀ ਨੌਂ ਮਹੀਨੇ ਨੌਂ ਦਿਨ ਰਹਿ ਕੇ ਹੁਣ ਦੱਖਣ ਵੱਲ ਚਾਲੇ ਪਾਏ। ਅਨੇਕਾਂ ਥਾਵਾਂ ਤੋਂ ਹੋ ਕੇ ਭਾਵ ਸਰਸੇ ਤੋਂ ਸਿੱਧੇ ਬੰਘੌਰ ਜਾ ਪੁਜੇ। ਓਥੇ ਹੀ ਔਰੰਗਜ਼ੇਬ ਦੇ ਮਰਨੇ ਦੀ ਖਬਰ ਮਿਲੀ। ਪਿਛੋਂ ਕੋਈ ਵਾਰਸ ਤਾਂ ਓਹ ਥਾਪ ਨਹੀਂ ਸੀ ਗਿਆ। ਇਹ ਪਤਾ ਲਗ ਗਿਆ ਸੀ ਕਿ ਮੁਅਜ਼ਮ ਕਾਬਲ ਵਲ ਗਿਆ ਹੋਇਆ ਹੈ। ਅਤੇ ਆਜਮ ਨੇ ਆਪਣਾ ਤਾਰਾ ਆਜ਼ਮ ਨਾਂ ਰੱਖ ਕੇ ਵਾਰਸ ਹੋਣ ਦਾ ਐਲਾਨ ਕਰ ਦਿਤਾ ਹੈ। ਗੁਰੂ ਸਾਹਿਬ ਨੇ ਸਾਰੀ ਵਾਰਤਾ ਸੁਣ ਕੇ ਤੇ ਰਾਣਾ ਸ਼ਿਵ ਪ੍ਰਤਾਪ ਦੇ ਕਹੇ ਤੇ ਬਘੌਰ ਵਿੱਚ ਨਵੇਂ ਵਾਰਸ ਦੇ ਬਨਣ ਤੱਕ ਏਥੇ ਠਹਿਰਨਾ ਹੀ ਉਚਿਤ ਸਮਝਿਆ।

ਜਦ ਔਰੰਗਜ਼ੇਬ ਦੇ ਮਰਨ ਦੀ ਤੇ ਤਾਰਾ ਆਜ਼ਮ ਦਾ ਬਾਦਸ਼ਾਹ ਹੋਣ ਦੀ ਖਬਰ ਮੁਅਜ਼ਮ ਨੇ ਸੁਣੀ ਤਾਂ ਉਸ ਨੇ ਕਾਬਲ ਦੇ ਤਖਤ ਤੇ ਬੈਠ ਬਹਾਦਰ ਸ਼ਾਹ ਨਾਮ ਰਖ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਅਤੇ ਕਾਬਲੋਂ ਹੀ ਪਠਾਣਾਂ ਦੀ ਕਾਫੀ ਫੌਜ ਲੈ ਕੇ ਦਿੱਲੀ ਵਲ ਰਵਾਨਾ ਹੋ ਟੁਰਿਆ। ਭਾਈ ਨੰਦ ਲਾਲ ਜੀ ਵੀ ਨਾਲ ਹੀ ਸਨ। ਰਾਹ ਵਿੱਚ ਆਪਸ ਵਿੱਚ ਸਲਾਹੀ ਵੀ ਹੁੰਦੀਆਂ ਰਹੀਆਂ। ਇਹ ਵਿਚਾਰ ਵੀ ਆਈ ਕਿ ਸਾਡੇ ਪਾਸ ਫੌਜ ਤੇ ਅਸਲਾ ਵੀ ਥੋੜਾ ਹੈ ਤਾਰਾ ਆਜ਼ਮ ਪਾਸ ਅਸਲਾ, ਫੌਜ ਤੇ ਧੰਨ ਵੀ ਬਹੁਤ ਹੈ। ਫਿਰ ਰਾਜ ਕਿਸ ਤਰ੍ਹਾਂ ਨਾਲ ਲਿਆ ਜਾਏ। ਤੇ ਕੌਣ ਕੌਣ ਸਹਾਇਕ ਲੱਭੀਏ ਜੋ ਪੂਰੀ ਪੂਰੀ ਮਦਦ ਦੇਣ। ਭਾਈ ਨੰਦ ਲਾਲ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਮਦਦ ਲੈਣ ਦਾ ਸੁਝਾਓ ਦਸਿਆ। ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਤੇ ਦੀਵਾਨ ਹਾਕਮ ਰਾਏ ਨੂੰ ਗੁਰੂ ਜੀ ਪਾਸ ਸਹਾਇਤਾ ਲੈਣ ਲਈ ਤਿਆਰ ਕੀਤਾ। ਅਤੇ ਆਪਣੇ ਹੱਥਾਂ ਨਾਲ ਚਿੱਠੀ ਲਿਖੀ ਜਿਸ ਵਿੱਚ ਬੇਨਤੀ ਕੀਤੀ ਕਿ "ਆਪ ਮੇਰੀ ਮਦਦ ਕਰੋ।" ਇਹ ਚਿੱਠੀ ਦੇ ਕੇ ਦੋਨਾਂ ਨੂੰ ਅੱਗੇ ਅੱਗੇ ਤੋਰ ਦਿੱਤਾ।

ਓਧਰ ਦੂਰ ਦ੍ਰਿਸ਼ਟੀ ਸਤਿਗੁਰ ਜੀ ਨੇ ਰਾਣਾ ਸ਼ਿਵ ਪ੍ਰਤਾਪ ਨੂੰ ਮਸ਼ਵਰਾ ਦਿਤਾ ਕਿ ਤਾਰਾ ਆਜ਼ਮ ਤੇ ਮੁਅਜ਼ਮ ਦੀ ਆਪਸੀ ਲੜਾਈ ਵਿੱਚ ਮੁਅਜ਼ਮ ਅਵੱਸ਼ ਜਿਤ ਕੇ ਰਾਜ ਗਦੀ ਤੇ ਬੈਠੇਗਾ। ਇਸ ਲਈ ਤੁਸੀਂ ਮੁਅਜ਼ਮ ਨਾਲ ਪਹਿਲਾਂ ਹੀ ਰਸਾਈ ਕਰ ਲਵੋ। ਇਹ ਨੇਕ ਸਲਾਹ ਪਾ ਕੇ ਰਾਣਾ ਸ਼ਿਵ ਪ੍ਰਤਾਪ ਨੇ ਆਪਣੇ ਮੁਸਾਹਿਬਾਂ ਨੂੰ ਬਹੁਮੁੱਲੇ ਨਜ਼ਰਾਨੇ ਦੇ ਕੇ ਅੱਗੋਂ ਭੇਜ ਦਿੱਤੇ। ਜੋ ਰੁਹਤਾਸ ਕੋਲ ਜਾਕੇ ਮੁਅਜ਼ਮ ਨੂੰ ਮਿਲੇ ਤੇ ਨਜ਼ਰਾਨੇ ਭੇਟ ਕਰ ਆਪਣੇ ਰਾਣੇ ਵਲੋਂ ਜੀ ਆਇਆਂ ਨੂੰ ਆਖਿਆ।

ਭਾਈ ਨੰਦ ਲਾਲ ਜੀ ਮੀਰ ਮੁਨਸ਼ੀ ਤੇ ਦੀਵਾਨ ਹਾਕਮ ਕ ਰਾਏ ਤੇਜ਼ ਰਫਤਾਰ ਸਾਂਢਨੀਆਂ (=ਡਾਚੀਆਂ) ਤੇ ਸਵਾਰ ਹੋ ਮੰਜ਼ਲੀਂ ਬਘੋਰ* ਪੁਜ ਗੁਰੂ ਜੀ ਦੇ ਦੀਵਾਨ ਵਿਚ ਗਏ। ਸਾਹਿਬਾਂ ਨੇ ਯਥਾ ਜੋਗ ਆਦਰ ਦੇ ਆਸਣਾਂ ਤੇ ਬਿਠਾਇਆ, ਦੁਵੱਲੀ ਕੁਸਲ ਅਨੰਦ ਪੁੱਛੀ ਗਈ ਉਪਰੰਤ ਭਾਈ ਨੰਦ ਲਾਲ ਜੀ ਨੇ ਬਹਾਦਰ ਸ਼ਾਹ ਦੇ ਭੇਜੇ ਨਜ਼ਰਾਨੇ ਭੇਟ ਕੀਤੇ ਨਾਲ ਹੀ ਬਹਾਦਰ ਸ਼ਾਹ ਦੀ ਲਿਖੀ ਚਿਠੀ ਪੇਸ਼ ਕੀਤੀ ਜੋ ਹਜ਼ੂਰ ਨੇ

*ਸ਼ਾਹ ਜਹਾਨਆਬਾਦ ਭਾਈ ਨੰਦ ਲਾਲ ਗ੍ਰੰਥਾਵਲੀ ਅਨੁਵਾਦਕ ਡਾ: ਗੰਡਾ ਸਿੰਘ*

ਆਪ ਪੜ੍ਹੀ ਜਿਸ ਦੇ ਅੱਖਰ ਇਹ ਸਨ।

"ਹੇ ਸਤਿਗੁਰੂ ! ਮੈਂ ਨਿਤਾਣਾ ਹਾਂ ਤੇ ਨਿਮਾਣਾ ਹੋ ਕੇ ਆਪ ਜੀ ਦੀ ਸ਼ਰਨ ਆਇਆ ਹਾਂ। ਨਾਨਕ ਵਲੀ ਦਾ ਘਰ ਹਮੇਸ਼ਾਂ ਦਰ ਸ਼ਰਨ ਆਇਆਂ ਦੀ ਪ੍ਰੈਜ ਰਖਦਾ ਰਿਹਾ ਹੈ। ਬਹੁੜੀ ਕਰੋ ਤੇ ਮੇਰੀ ਬਾਂਹ ਫੜੋ ਅਤੇ ਮੈਨੂੰ ਰਾਜ ਗੱਦੀ ਦਿਵਾਓ। ਮੈਂ ਆਸ ਕਰਦਾ ਹਾਂ ਕਿ ਮੇਰੀ ਬਹੁੜੀ ਸੁਣ ਕੇ ਆਪਣੇ ਬਿਰਦ ਬਾਣੇ ਦੀ ਲਾਜ ਰਖੋਗੇ।" ਇਤੀ

ਚਿਠੀ ਪੜ੍ਹ ਕੇ ਗੁਰੂ ਜੀ ਨੇ ਭਾਈ ਨੰਦ ਲਾਲ ਵਲ ਜਦ ਵੇਖਿਆ ਤਾਂ ਭਾਈ ਸਾਹਿਬ ਨੇ ਬਿਨੈ ਕੀਤੀ ਹੇ ਜਗਤ ਗੁਰੂ ਜੀ! ਮੁਅਜ਼ਮ ਨੇ ਆਪਣੇ ਪਿਤਾ ਦੀ ਮੌਤ ਦੀ ਖਬਰ ਸੁਣ ਕੇ ਕਾਬਲ ਦੇ ਤਖਤ ਤੇ ਬੈਠ ਕੇ ਆਪਣਾ ਨਾਮ ਬਹਾਦਰ ਸ਼ਾਹ ਰੱਖ ਕੇ ਦਿੱਲੀ ਵੱਲ ਰਾਜ ਦੀ ਪ੍ਰਾਪਤੀ ਲਈ ਆ ਰਿਹਾ ਹੈ। ਇਹ ਚਿਠੀ ਜੋ ਹਜ਼ੂਰ ਦੇ ਪੇਸ਼ ਹੈ। ਆਪਣੀ ਦਿਲ ਦੀ ਖ੍ਵਾਹਸ ਨੂੰ ਪੂਰਾ ਕਰਨ ਲਈ ਆਪ ਜੀ ਤੋਂ ਮਦਦ ਵਾਸਤੇ ਭੇਜੀ ਹੈ, ਆਪ ਜੀ ਨੇ ਪੜ੍ਹ ਹੀ ਲਈ ਹੈ। ਆਸ ਹੈ ਕਿ ਆਪ ਗੁਰੂ ਘਰ ਦੀਆਂ ਪਰੰਪਰਾਵਾਂ ਨੂੰ ਕਾਇਮ ਰਖਦੇ ਹੋਏ (ਜੋ ਸਰਨ ਆਵੈ ਤਿਸ ਕੰਠ ਲਾਵੈ ਇਹ ਬਿਰਦ ਸਵਾਮੀ ਸੰਦਾ) ਉਸ ਦੀਆਂ ਬੇਨਤੀਆਂ ਨੂੰ ਭਾਗ ਲਾਵੋਗੇ।

ਕੁਫ਼ਰ ਅਸਤ ਦਰ ਤਰੀਕਤ ਮਾ ਕੀਨਾ ਦਾਸਤਨ।।
ਆਈਨਾ-ਮਾ ਅਸਤ ਸੀਨਾ ਚੋ ਆਈਨਾ ਦਾਸਤਨ।।

(ਨੰਦ ਲਾਲ ਗ੍ਰੰਥਾਵਲੀ ਸਫ਼ਾ 18-19)

ਅਰਥਾਤ ਕਿਸੇ ਨਾਲ ਵੈਰ ਰਖਣਾ ਸਾਡੇ ਧਰਮ ਦੇ ਵਿਰੁਧ ਹੈ ਸਾਡਾ ਧਰਮ ਹੈ ਦਿਲ ਨੂੰ ਸ਼ੀਸ਼ੇ ਵਾਂਗ ਸਾਫ ਰਖਣਾ।

ਸਾਹਿਬਾਂ ਫੁਰਮਾਨ ਕੀਤਾ। ਦੀਵਾਨ ਜੀ ! ਤੇ ਗੋਯਾ ਜੀ!! ਬਹਾਦਰ ਸ਼ਾਹ ਦੀ ਮਦਦ ਕਰਨ ਲਈ ਅਸੀਂ ਤਿਆਰ ਹਾਂ ਤੇ ਤਾਰਾ ਆਜ਼ਮ ਨੂੰ ਆਪ ਮਾਰ ਕੇ ਬਹਾਦਰ ਸ਼ਾਹ ਨੂੰ ਦਿੱਲੀ ਦੇ ਤਖਤ ਤੇ ਬਠਾਂਵਗੇ। ਪਰ ਸਾਡਾ ਵੀ ਕੰਮ ਕੁਝ ਬਹਾਦਰ ਸ਼ਾਹ ਨੂੰ ਕਰਨਾ ਪਵੇਗਾ। ਸੋ ਤੁਸੀਂ ਜਾਓ ਤੇ ਉਸ ਨੂੰ ਕਹੋ ਕਿ ਓਹ ਤਾਰਾ ਆਜ਼ਮ ਦੇ ਮੁਕਾਬਲੇ ਦੀ ਤਿਆਰੀ ਕਰੇ। ਉਸ ਤੋਂ ਪਹਿਲੋਂ ਆਗਰੇ ਜਾ ਕੇ ਉਸ ਦਾ ਰਾਹ ਰੋਕ ਲੈ। ਇਹ ਪੰਜੀ ਸਿੰਘ ਭਾਈ ਦਯਾ ਸਿੰਘ ਤੇ ਧਰਮ ਸਿੰਘ ਆਦਿ ਨਾਲ ਲੈ ਜਾਓ। ਅਸੀਂ ਪਿਛੋਂ ਹੋਰ ਸਿੰਘ ਲੈ ਕੇ ਪਹੁੰਚ ਜਾਵਾਂਗੇ।

ਭਾਈ ਨੰਦ ਲਾਲ ਜੀ ਪ੍ਰਸੰਨ ਹੋ ਗੁਰੂ ਜੀ ਤੋਂ ਵਿਦਾ ਲੈ ਕੇ ਸਿੰਘਾਂ ਸਮੇਤ ਬਹਾਦਰ ਸ਼ਾਹ ਨੂੰ ਮਥਰਾ ਆ ਮਿਲੇ। ਸਾਰੀ ਹਕੀਕਤ ਸੁਣਾਈ, ਕਿ ਮਹਾਰਾਜ ਤਾਂ ਬਾਕੀ ਦਾ ਦਲ ਨਾਲ ਲੈ ਕੇ ਫਿਰ ਆਉਣਗੇ ਤੇ ਇਹ ਪੰਜੀ ਸਿੰਘ ਪਹਿਲਾਂ ਆਪ ਦੀ ਤਸੱਲੀ ਵਾਸਤੇ ਭੇਜ ਦਿੱਤੇ ਹਨ। ਸ਼ਾਹ ਨੇ ਮਿਲੀ ਮਦਦ ਲਈ ਅੱਲਾਹ ਪਾਕ ਦਾ ਤੇ ਫਿਰ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ। ਨਾਲ ਹੀ ਹੁਕਮ ਦਿੱਤਾ ਕਿ ਦੋ ਰੁਪੈ ਸਵਾਰ ਤੇ ਪੰਜ ਰੁਪੈ ਸਰਦਾਰ ਦਾ ਰੋਜ਼ਾਨਾ ਖਰਚ ਬੰਨ੍ਹ ਦਿਤਾ ਜਾਏ। ਤੇਜ ਰਫਤਾਰੀ ਨਾਲ ਬਹਾਦਰ ਸ਼ਾਹ ਆਗਰੇ ਪਹੁੰਚ ਗਿਆ। ਉਧਰ ਤਾਰਾ ਆਜ਼ਮ ਵੀ ਆਪਣੀ ਭਾਰੀ ਫੌਜ ਤੇ ਤੋਪਖਾਨਾ ਨਾਲ ਲਈ ਆਉਂਦਾ ਤੇਜ਼ੀ ਨਾਲ ਆ ਰਿਹਾ ਸੀ।

ਗੁਰੂ ਸਾਹਿਬ ਨੇ ਮਾਲਵੇ, ਮਾਝੇ, ਨੱਕੇ, ਰਿਆੜਕੀ, ਦੁਆਬੇ ਆਦਿ ਸਾਰੇ ਪੰਜਾਬ ਵਿੱਚ ਹੁਕਮਨਾਮੇ ਆਗਰੇ ਪੁੱਜਣ ਲਈ ਭੇਜ ਦਿੱਤੇ ਸੀ। ਜਿਉਂ ਜਿਉਂ ਸਿੰਘ ਆਗਰੇ ਪੁਜਦੇ ਗਏ, ਤਿਉਂ ਤਿਉਂ ਭਾਈ ਦਯਾ ਸਿੰਘ ਤੇ ਭਾਈ ਧਰਮ ਸਿੰਘ ਜੀ ਆਏ ਸਿੰਘਾਂ ਦਾ ਰੋਜ਼ੀਨਾ ਭਾਈ ਨੰਦ ਨਾਲ ਜੀ ਦੀ ਰਾਹੀਂ ਲੁਆਉਂਦੇ ਰਹੇ। ਬਹਾਦਰ ਸ਼ਾਹ ਨੇ ਸਭ ਸਿੰਘਾਂ ਤੇ ਪਠਾਨ ਫੌਜਾਂ ਦੀ ਦੇਖ ਭਾਲ ਕਰਕੇ ਸ਼ਸਤਰ, ਬਰੂਦ ਸਿੱਕਾ ਵੰਡ ਦਿੱਤਾ। ਖਾਲਸਾ ਦਲ ਦੀ ਕਮਾਣ ਭਾਈ ਦਯਾ ਸਿੰਘ ਜੀ ਨੂੰ ਸੌਂਪੀ। ਅਤੇ ਸੱਜਾ ਮੋਰਚਾ ਉਨ੍ਹਾਂ ਦੇ ਹਵਾਲੇ ਕੀਤਾ। ਭਾਈ ਧਰਮ ਸਿੰਘ ਜੀ ਦੀ ਜਥੇਦਾਰੀ ਹੇਠ ਪੰਜੀ ਸਿੰਘ ਆਪਣੇ ਨਾਲ ਰੱਖੇ, ਖੱਬਾ ਮੋਰਚਾ ਕਿਸੇ ਹੋਰ ਪਠਾਨ ਜਰਨੈਲ ਨੂੰ ਸੌਂਪੀਆ। ਅੱਗੇ ਹੋ ਬੇੜੀਆਂ ਦਾ ਪੁਲ ਚੰਬਲ ਨਦੀ ਤੇ ਬਨ੍ਹਵਾਇਆ। ਨਦੀਉਂ ਪਾਰ ਹੋ ਕੇ ਜਾਜੋਂ ਦੇ ਅਸਥਾਨ ਤੇ ਵਿਉਂਤ ਬੰਦੀ ਅਨੁਸਾਰ ਮੋਰਚੇ ਪੁਟ ਪੁਟਾ ਕੇ ਆਪੋ ਆਪਣੀਆਂ ਥਾਵਾਂ ਤੇ ਕਾਇਮ ਹੋ ਤਾਰਾ ਆਜ਼ਮ ਦੀ ਉਡੀਕ ਕਰਨ ਲੱਗੇ।

ਤਾਰਾ ਆਜ਼ਮ ਨੂੰ ਵੀ ਇਹ ਖਬਰਾਂ ਪੁਜ ਰਹੀਆਂ ਸਨ। ਐਨ ਨੇੜੇ ਆ ਕੇ ਉਸ ਨੇ ਵੀ ਮੋਰਚੇ ਬਣਵਾ ਲੈਤੇ ਜੰਗ ਦੀਆਂ ਵਿਉਂਤਾਂ ਸਮਝਾ 22 ਮਘਰ 1763 ਬਿ: ਮੁਤਾਬਕ ਫਰਵਰੀ 1706 ਈ: ਨੂੰ ਪਹਿਲੀ ਤੋਪ ਦਾਗ ਦਿੱਤੀ। ਏਧਰ ਬਹਾਦਰ ਸ਼ਾਹ ਨੇ ਵੀ ਗੋਲਿਆਂ ਦੇ ਉੱਤਰ ਗੋਲਿਆਂ ਨਾਲ ਦੇਣੇ ਆਰੰਭ ਦਿੱਤੇ। ਬਸ ਜੰਗ ਸ਼ੁਰੂ ਹੋਈ। ਧੜੂੰਹ ਧੜੂੰਹ, ਠਾਹ ਠਾਹ ਹੋਣ ਲੱਗੀ।ਪੈਦਲ ਪੈਦਲ ਨਾਲ, ਸਵਾਰ ਸਵਾਰ ਨਾਲ ਖਹਿ ਕੇ

ਲੜਨ ਲੱਗੇ, ਨੇਜੇ, ਭਾਲੇ, ਤਲਵਾਰਾਂ ਖੜਕਣ ਲੱਗੇ। ਬਹਾਦਰ ਐਲੀ ਐਲੀ ਬੋਲ ਕੇ ਇਕ ਦੂਜੇ ਤੇ ਵਾਰ ਕਰ ਰਹੇ ਸੀ। ਏਧਰ ਖਾਲਸਾ ਜੀ ਵੀ ਸਤਿ ਸ੍ਰੀ ਅਕਾਲ ਗਜਾਉਂਦੇ ਵਾਰ ਕਰ ਰਹੇ ਸਨ। ਲਹੂ ਦੀਆਂ ਧਾਰਾਂ ਫੁਵ੍ਹਾਰੇ ਵਾਂਗ ਚਲ ਰਹੀਆਂ ਸਨ। ਕਿਤੇ ਸਵਾਰ ਕੁਰਾਹ ਰਹੇ ਸੀ। ਕਿਸੇ ਦੀ ਬਾਂਹ ਕਿਸੇ ਦੀ ਲੱਤ, ਕਿਸੇ ਦੀ ਹੱਥ, ਕਿਸੇ ਦਾ ਸਿਰ, ਕਿਸੇ ਦਾ ਧੜ ਡਿੱਗਾ ਪਿਆ ਹੈ। ਜਿਵੇਂ ਤਰਖਾਨ ਨੇ ਗੇ ਲੀਆਂ ਦੇ ਮੋਛੇ ਲਾਹ ਕੇ ਸੁੱਟੇ ਹੋਏ ਹਨ। ਕਿਸਾਨ ਦੀ ਵਾਢੀ ਦਾ ਨਕਸ਼ਾ ਦਿਸ ਰਿਹਾ ਸੀ। ਲੋਥਾਂ ਤੇ ਲੋਥਾਂ ਚੜ੍ਹੀਆਂ ਪਈਆਂ ਸਨ। ਕਦੇ ਭੁਜ ਕੇ ਐਧਰ ਤੇ ਕਦੇ ਭਜ ਕੇ ਔਧਰ ਜਾਂਦੇ ਸਨ। ਘੋੜਿਆਂ ਦੇ ਸੁੰਮਾਂ ਨਾਲ ਪੱਟੀ ਹੋਈ ਮਿੱਟੀ ਧੂੜ ਬਣ ਬਣ ਕੇ ਅਕਾਸ਼ ਨੂੰ ਜਾ ਰਹੀ ਸੀ। ਏਨੀ ਧੂੜ ਤੇ ਏਨਾ ਘੱਟਾ ਉਡਿਆ ਜੋ ਅਕਾਸ਼ ਨੂੰ ਚੜ੍ਹ ਕੇ ਸੂਰਜ ਨੂੰ ਲੁਕਾਉਣ ਵਿੱਚ ਸਫਲ ਹੋ ਗਿਆ ਸੀ। ਅਨ੍ਹੇਰਾ ਹੀ ਅਨ੍ਹੇ ਰਾ, ਅਨ੍ਹੇਰ ਘੁਪ ਛਾ ਗਿਆ ਸੀ। ਪਰ ਜਵਾਨ ਲੜਦੇ ਲੜਦੇ ਹਫਦੇ ਨਹੀਂ ਸਨ। ਮਾਰ ਲੌ ਮਾਰ ਲੌ ਨਾਲ ਅਕਾਸ਼ ਗੂੰਜਦਾ ਸੀ। ਬਹਾਦਰ ਸ਼ਾਹ ਤੇ ਤਾਰਾ ਆਜ਼ਮ ਹਾਥੀਆਂ ਤੇ ਚੜ੍ਹੇ ਹੋਏ ਜਵਾਨਾਂ ਦੇ ਹੌਂਸਲੇ ਵਧਾ ਰਹੇ ਸਨ। ਜਿਥੇ ਜ਼ਰਾ ਕੁ ਕਮਜ਼ੋਰੀ ਜਾਂ ਢਿਲ ਵੇਖਦੇ, ਝੱਟ ਓਥੇ ਆਪਣੇ ਹਾਥੀ ਨੂੰ ਲਿਜਾ ਕੇ ਲਲਕਾਰੇ ਮਾਰ ਹੁਸ਼ਿਆਰ ਕਰਦੇ। ਤਾਰਾ ਆਜ਼ਮ ਅੱਗੇ ਵਧਣ ਦੇ ਉਦਮ ਵਿੱਚ ਸੀ। ਤੇ ਬਹਾਦਰ ਸ਼ਾਹ ਡੀਫੈਂਸ (=ਬਚਾਓ) ਦੀ ਪਦਵੀ ਤੇ ਸੀ। ਤਿੰਨ ਦਿਨ ਬੜੀ ਭਾਰੀ ਲੜਾਈ ਹੁੰਦੀ ਰਹੀ। ਚੌਥੇ ਦਿਨ ਯੱਕਾ ਯੱਕ ਬਹਾਦਰ ਸ਼ਾਹ ਨੂੰ ਆਪਣੀ ਫੌਜ ਦੇ ਖੱਬੇ ਮੋਰਚੇ ਵਿੱਚ ਕਮਜ਼ੋਰੀ ਦਿੱਸੀ। ਉਧਰ ਨੂੰ ਹਾਥੀ ਭਜਾਈ ਜਾ ਰਿਹਾ ਸੀ। ਨਾਲ ਹੀ ਉਸ ਦਾ ਮਾਮਾ ਈਮਾਨ ਬੇਗ ਵੀ ਸੀ। ਉਸ ਨੂੰ ਕਿਹਾ ਕਿ ਜਾਓ ਛੇਤੀ ਪਤਾ ਲੌ ਕਿ ਗੁਰੂ ਜੀ ਆਏ ਹਨ ਕਿ ਨਹੀਂ। ਜੇ ਆਏ ਹੋਣ ਤਾਂ ਉਨ੍ਹਾਂ ਨੂੰ ਛੇਤੀ ਮੈਦਾਨੇ ਜੰਗ ਵਿੱਚ ਲੈ ਆਓ। ਏਨਾ ਕਹਿ ਕੇ ਹਾਥੀ ਦੁੜਾ ਕੇ ਮੋਰਚੇ ਤੇ ਪਹੁੰਚਿਆ। ਭਾਈ ਧਰਮ ਸਿੰਘ ਦਾ ਜੱਥਾ ਨਾਲ ਸੀ। ਇਨ੍ਹਾਂ ਦੇ ਪਹੁੰਚਦਿਆਂ ਹੀ ਪਾ ਤਕੜਾ ਹੋ ਗਿਆ। ਬਹਾਦਰ ਸ਼ਾਹ ਨੇ ਭਾਈ ਧਰਮ ਸਿੰਘ ਨੂੰ ਮੁਖਾਤਬ ਹੋ ਕੇ ਕਿਹਾ, ਧਰਮ ਸਿੰਘਾ ਮੇਰਾ ਦਿਲ ਡੋਲਦਾ ਹੈ। ਗੁਰੂ ਜੀ ਅਜੇ ਨਹੀਂ ਆਏ ਸੁੱਖ ਹੋਵੇ? ਕਿਤੇ ਮੇਰੀ ਬੇੜੀ ਸ਼ਹੁ ਦਰਿਆ ਵਿੱਚ ਹੀ ਨਾ ਰਹੇ। ਭਾਈ ਧਰਮ ਸਿੰਘ ਨੇ ਬੜੇ ਠਰ੍ਹਮੇ ਨਾਲ ਸ਼ਾਹ ਨੂੰ ਹੌਸਲਾ ਦਿੱਤਾ, ਕਿ ਸ਼ਾਹ ਜੀ ਕੋਈ ਫਿਕਰ ਨਾ ਕਰੋ, ਸਤਿਗੁਰਾਂ ਦਾ ਬਚਨ ਪੱਥਰ ਤੇ ਲੀਕ ਦੇ ਬਰਾਬਰ ਹੈ। ਅਵੱਸ਼ ਆਉਣਗੇ, ਜ਼ਰੂਰ ਆਉਣਗੇ, ਐਨ ਰਣ ਤੱਤੇ ਤੇ ਆਉਣਗੇ। ਭਾਵੇਂ ਧਰਵਾਸ ਦਿੱਤਾ ਜਾ ਰਿਹਾ ਸੀ। ਫਿਰ ਵੀ ਸ਼ਾਹ ਦੀ ਚਿੰਤਾ ਜਿਉਂ ਦੀ ਤਿਉਂ ਸੀ।

ਓਧਰ ਗੁਰੂ ਜੀ ਖਾਲਸਾ ਜੀ ਦਾ ਭਾਰੀ ਦਲ ਲੈ ਕੇ ਆਗਰੇ ਪਹੁੰਚ ਗਏ ਸੀ। ਏਧਰੋਂ ਮਿਰਜ਼ਾ ਇਮਾਨ ਬੇਗ ਸਤਿਗੁਰੂ ਜੀ ਦਾ ਜਾ ਆਗੂ ਲਿਆ। ਕੁਛਲ ਅਨੰਦ ਪੁਛੀ। ਸਤਿਗੁਰੂ ਜੀ ਨੇ ਜੰਗ ਦੇ ਸਮਾਚਾਰ ਸੁਨਣੇ ਚਾਹੇ ਤਾਂ ਮਿਰਜ਼ਾ ਜੀ ਨੇ ਸਾਰੇ ਸਮਾਚਾਰ ਦੱਸੇ ਤੇ ਨਾਲ ਹੀ ਆਖਿਆ, ਕਿ ਬਹਾਦਰ ਸ਼ਾਹ ਬੜੀ ਚਿੰਤਾ ਤੇ ਫਿਕਰ ਵਿੱਚ ਹੈ। ਆਪ ਜੀ ਦੇ ਦਰਸ਼ਨਾਂ ਨੂੰ ਲੋਚਦਾ ਹੈ।

ਸਾਹਿਬਾਂ ਨੇ ਪੁਛਿਆ ਕਿ ਅਸਾਂ ਭਾਈ ਨੰਦ ਲਾਲ ਤੇ ਦੀਵਾਨ ਨੂੰ ਲੋਚਦਾ ਹੈ। ਰਾਹੀਂ ਸਨੇਹਾ ਭੇਜਿਆ ਸੀ, ਕਿ ਸ਼ਾਹ ਨੂੰ ਇਕ ਸਾਡਾ ਕੰਮ ਵੀ ਕਰਨਾ ਪਏਗਾ। ਉਸ ਬਾਰੇ ਕੁਝ ਸ਼ਾਹ ਨੇ ਲਿਖ ਭੇਜਿਆ ਹੈ ਕਿ ਨਹੀਂ। ਮਿਰਜ਼ਾ ਜੀ ਨੇ ਝੱਟ ਆਪਣੀ ਜੇਬ ਵਿਚੋਂ ਖਤ ਕਢ ਕੇ ਹਜ਼ੂਰ ਨੂੰ ਦੇ ਦਿੱਤਾ। ਜਿਸ ਵਿੱਚ ਲਿਖਿਆ ਸੀ ਕਿ ਆਪ ਮੇਰੀ ਮਦਦ ਕਰੋ ਮੈਂ ਤਖਤ ਤੇ ਬੈਠ ਕੇ ਆਪ ਦੇ ਹਰ ਹੁਕਮ ਦੀ ਪਾਲਨਾ ਕਰਾਂਗਾ। ਇਹ ਮੈਂ ਵਹਿਦਾ ਦੇਂਦਾ ਹਾਂ ਕਿ ਆਪ ਦੀ ਮੰਗ ਅਵੱਸ਼ ਪੂਰੀ ਕਰਾਂਗਾ। ਹੇਠਾਂ ਦਸਖਤ ਤੇ ਮੋਹਰ ਸਰਕਾਰੀ ਲੱਗੀ ਹੋਈ ਸੀ। ਦਸਮ ਗੁਰੂ ਜੀ ਨੇ ਇਹ ਲਿਖਤ ਪੜ੍ਹ ਕੇ ਮਿਰਜ਼ਾ ਇਮਾਨ ਬੇਗ ਨੂੰ ਕਿਹਾ ਕਿ ਤੁਸੀਂ ਜਾਓ ਤੇ ਬਹਾਦਰ ਸ਼ਾਹ ਨੂੰ ਹੌਸਲਾ ਦੇਵੋ ਨਾਲੇ ਆਖੋ ਜੰਗ ਨੂੰ ਹੋਰ ਗਰਮ ਕਰੇ । ਜਦ ਮੈਦਾਨੇ ਜੰਗ ਵਿੱਚ ਕੇਸਰੀ ਨਿਸ਼ਾਨ ਤੇ ਲਿਸ਼ਕਾ ਦਾ ਖੰਡਾ ਵੇਖੋ ਤਾਂ ਤਾਬੜ ਤੋੜ ਹਮਲਾ ਕਰਾ ਦੇਵੋ, ਅਸੀਂ ਆਪ ਤਾਰਾ ਆਜ਼ਮ ਨੂੰ ਆਪਣੇ ਤੀਰ ਦਾ ਨਿਸ਼ਾਨਾ ਬਣਾਵਾਂਗੇ। ਜਦ ਸਾਡਾ ਤੀਰ ਉਸ ਦੇ ਖੂਨ ਨੂੰ ਛੋਹ ਦੇਵੇਗਾ ਤਾਂ ਤਾਰਾ ਆਜ਼ਮ ਅਗਲੇ ਜਹਾਨ ਦੀ ਸੈਰ ਕਰੇਗਾ।

ਇਹ ਸੁਣ ਮਿਰਜ਼ਾ ਘੋੜਾ ਦੁੜਾ ਰਣ ਤੱਤੇ ਜਾ ਸ਼ਰੀਕ ਹੋਇਆ।

### ਤਾਰਾ ਆਜ਼ਮ ਨੂੰ ਮਾਰਨਾ

ਬਹਾਦਰ ਸ਼ਾਹ ਨੂੰ ਸਾਰੇ ਸਮਾਚਾਰਾਂ ਤੋਂ ਜਾਣੂੰ ਕੀਤਾ। ਆਪ ਕੇਸਰੀ ਨਿਸ਼ਾਨ ਦੀ ਉਡੀਕ ਕਰਨ ਲੱਗਾ। ਸ਼ਾਹ ਨੂੰ ਉਪਰੋਕਤ ਸਮਾਚਾਰ ਸੁਣ ਕੇ ਧੀਰਜ ਆਈ। ਜਦੋਂ ਮਿਰਜ਼ਾ ਇਮਾਨ ਬੇਗ ਨੇ ਕੇਸਰੀ ਨਿਸ਼ਾਨ ਤੇ ਲਿਸ਼ਕਦਾ ਖੰਡਾ ਵੇਖਿਆ ਤਾਂ ਬਹਾਦਰ ਸ਼ਾਹ ਨੂੰ ਹਜ਼ੂਰ ਦੀ ਆਮਦ ਦੀ ਇਤਲਾਹ ਦਿੱਤੀ। ਤਾਂ ਸ਼ਾਹ ਨੇ ਖੁਸ਼ ਹੋ ਕੇ ਐਸਾ ਹੱਲਾ

ਕਰਾਇਆ ਕਿ ਦੁਸ਼ਮਨ ਨੂੰ ਨਾਨੀ ਯਾਦ ਆ ਗਈ। ਦੁਸ਼ਮਨ ਫੌਜ ਵਿੱਚ ਭਗਦੜ ਮਚ ਗਈ। ਤਾਰਾ ਆਜ਼ਮ ਫੌਜ ਨੂੰ ਸੰਭਾਲਣ ਵਾਸਤੇ ਭਜ ਦੌੜ ਕਰਨ ਲੱਗਾ। ਬਾਵਲਾ ਹੋਇਆ ਹਾਥੀ ਤੇ ਜਵਾਨਾਂ ਨੂੰ ਨੱਸਣ ਤੋਂ ਰੋਕ ਰਿਹਾ ਸੀ। ਜਦ ਗੁਰੂ ਜੀ ਨੇ ਵੇਖਿਆ ਕਿ ਨਿਸ਼ਾਨੇ ਹੇਠ ਆ ਗਿਆ ਹੈ ਤਾਂ ਐਸਾ ਤੀਰ ਖਿੱਚ ਕੇ ਮਾਰਿਆ ਕਿ ਤਾਰਾ ਆਜ਼ਮ ਦੇ ਮੱਥੇ ਵਿਚੋਂ ਦੀ ਹੋ ਦਿਮਾਗ ਦਾ ਉਪਰੇਸ਼ਨ ਕਰਦਾ ਹੋਇਆ ਪਿਛਲੇ ਪਾਸੇ ਖੁੱਤੀ ਵਿਚੋਂ ਪਾਰ ਹੋ ਗਿਆ। ਜਿਸ ਨਾਲ ਤਾਰਾ ਆਜ਼ਮ ਸਦਾ ਦੀ ਨੀਂਦੇ ਸੌਂ ਗਿਆ। ਉਸ ਦੀ ਫੌਜ ਇਹ ਵੇਖ ਸਿਰਾਂ ਤੇ ਪੈਰ ਰਖ ਕੇ ਜਿਧਰ ਮੂੰਹ ਆਇਆ ਓਧਰੇ ਹੀ ਧਾਈਆਂ ਕਰ ਲਈਆਂ ਬਾਕੀ ਦਿਆਂ ਨੇ ਸਫੈਦ ਝੰਡਾ ਝੁਲਾ ਦਿੱਤਾ ਅਤੇ ਬਹਾਦਰ ਸ਼ਾਹ ਦੇ ਅੱਗੇ ਆਪਣੇ ਹਥਿਆਰ ਸੁਟ ਕੇ ਆਪਣੀ ਹਾਰ ਦੀ ਪ੍ਰਵਾਨਗੀ ਦੇ ਦਿੱਤੀ। ਜਿਸ ਤੇ ਜੰਗ ਬੰਦ ਹੋ ਗਈ।

ਬਹਾਦਰ ਸ਼ਾਹ ਨੇ ਆਜ਼ਮ ਦੇ ਸਰੀਰ ਨੂੰ ਜਾ ਦੇਖਿਆ। ਤੇ ਤੀਰ ਨੂੰ ਆਪਣੇ ਕਬਜ਼ੇ ਕਰ ਲਿਆ। ਫਿਰ ਖੁਸ਼ੀਆਂ ਮਨਾਉਂਦਾ, ਵਾਜੇ ਨਗਾਰੇ ਵਜਾਉਂਦਾ, ਝੰਡੇ ਝੁਲਾਉਂਦਾ, ਹੋਇਆ ਕਿਲੇ ਆਗਰੇ ਨੂੰ ਮੁੜ ਆਇਆ। ਆਉਂਦਿਆਂ ਹੀ ਫਤਹਿ ਦੀ ਖੁਸ਼ੀ ਵਿੱਚ ਹੀ ਤੋਪਾਂ ਦੀ ਸ਼ਲਕ ਕੀਤੀ। ਓਧਰ ਗੁਰੂ ਜੀ ਤਾਰਾ ਆਜ਼ਮ ਦਾ ਕੰਮ ਕਰਕੇ ਭਾਵ ਉਸ ਨੂੰ ਮਾਰ ਕੇ ਆਗਰੇ ਵਿਖੇ ਜਿਥੇ ਹੁਣ ਬਾਗ ਵਿੱਚ ਗੁਰਦੁਆਰਾ ਹੈ ਆ ਠਹਿਰੇ।

ਬਾਦਸ਼ਾਹ ਨੇ ਅਗਲੇ ਦਿਨ ਕਿਲੇ ਵਿੱਚ ਸ਼ਾਹੀ ਦਰਬਾਰ ਕੀਤਾ। ਨਜ਼ਰਾਂ ਲਈਆਂ, ਬਹਾਦਰਾਂ ਨੂੰ ਇਨਾਮ ਵੰਡੇ ਤੇ ਗਰੀਬਾਂ ਨੂੰ ਜ਼ੁਕਾਤ ਵਜੋਂ ਧਨ ਵੰਡਿਆ। ਭਾਈ ਨੰਦ ਲਾਲ ਤੇ ਮਿਰਜ਼ਾ ਇਮਾਨ ਬੇਗ ਨੂੰ ਗੁਰੂ ਜੀ ਕੋਲ ਭੇਜਿਆ। ਆਖਿਆ ਮੈਂ ਦਰਸ਼ਨਾਂ ਨੂੰ ਆਉਣਾ ਹੈ, ਸਮਾਂ ਦਸੋ ਕਦੋਂ ਆਵਾਂ। ਇਹ ਦੋਵੇਂ ਗੁਰੂ ਜੀ ਪਾਸ ਆਏ ਤੇ ਜੰਗ ਜਿਤਣ ਦੀਆਂ ਖੁਸ਼ੀਆਂ ਸਾਂਝੀਆਂ ਕੀਤੀਆਂ। ਫਿਰ ਪਰਸਪਰ ਗੱਲਾਂ ਵਿੱਚ ਭਾਈ ਨੰਦ ਲਾਲ ਜੀ ਨੇ ਗੁਰੂ ਜੀ ਦਾ ਤਾਰਾ ਆਜ਼ਮ ਨੂੰ ਮਾਰਨ ਵਾਲੇ ਤੀਰ ਦੀ ਗੱਲ ਛੇੜੀ ਤਾਂ ਭਾਈ ਦਯਾ ਸਿੰਘ ਜੀ ਨੇ ਗੁਰੂ ਕਿਆਂ ਦੇ ਤੀਰ ਵਿਖਾਏ। ਤਾਂ ਮਿਰਜ਼ਾ ਨੇ ਆਖਿਆ ਕਿ ਤੀਰ, ਉਸ ਤੀਰ ਨਾਲ ਮਿਲਾਏ ਸਨ। ਮਿਰਜ਼ੇ ਨੂੰ ਤੀਰ ਵੇਖਦਿਆਂ ਭਰੋਸਾ ਹੋ ਗਿਆ ਕਿ ਗੁਰੂ ਜੀ ਨੇ ਹੀ ਆਜ਼ਮ ਨੂੰ ਮਾਰ ਮੁਕਾਇਆ ਹੈ। ਕੁਝ ਸਮਾਂ ਹੋਰ ਗੱਲਾਂ ਬਾਤਾਂ ਕਰਦੇ ਰਹੇ। ਫਿਰ ਬਾਦਸ਼ਾਹ ਦੇ ਮਿਲਨ ਦਾ ਸਮਾਂ 23 ਜੁਲਾਈ ਮੁਕੱਰਰ ਕਰਕੇ ਵਾਪਸ ਕਿਲ੍ਹੇ ਨੂੰ ਚਲੇ ਗਏ।

ਦੂਜੇ ਦਿਨ ਬਹਾਦਰ ਸ਼ਾਹ ਨੇ ਆਪਣੇ ਚੋਣਵੇਂ ਜਰਨੈਲਾਂ ਨੂੰ ਨਾਲ ਲੈ ਕੇ ਹਜ਼ੂਰ ਦੇ ਦਰਸ਼ਨਾਂ ਨੂੰ ਆਇਆ। ਯਾਰਾਂ ਸੌ ਮੋਹਰਾਂ ਅੱਗ ਰੱਖ ਸਲਾਮ ਆ ਕੀਤੀ। ਸ਼ਾਹ ਨੇ ਆਖਿਆ ਕਿ ਹੇ ਵਲੀ ਅੱਲਾਹ ਆਪ ਨੇ ਮੈਂ ਗਰੀਬ ਦੀ ਪੈਜ ਰੱਖ ਲਈ। ਜੇ ਆਪ ਨਾ ਆਉਂਦੇ ਤਾਂ ਮੈਨੂੰ ਇਹ ਰਾਜ ਕਿਥੋਂ ਪ੍ਰਾਪਤ ਹੋਣਾ ਸੀ। ਆਪ ਜੀ ਨੇ ਬੜੀ ਕਿਰਪਾ ਕੀਤੀ, ਮੈਂ ਹਮੇਸ਼ਾ ਆਪ ਜੀ ਦਾ ਰਿਣੀ ਹਾਂ। ਜੋ ਸੇਵਾ ਮੇਰੇ ਲਾਇਕ ਹੋਵੇ, ਹੁਕਮ ਕਰਦੇ ਰਹਿਣਾ। ਪਾਤਸ਼ਾਹੋ ਆਹ ਓਹ ਤੀਰ ਹੈ ਜੋ ਆਜ਼ਮ ਨੂੰ ਸਦਾ ਦੀ ਨੀਂਦੇ ਸਵਾ ਗਿਆ ਹੈ। ਇਹ ਕਹਿ ਕੇ ਤੀਰ ਸਤਿਗੁਰ ਜੀ ਦੇ ਅੱਗੇ ਰੱਖ ਦਿੱਤਾ। ਕਲਗੀਧਰ ਜੀ ਨੇ ਆਪਣੇ ਤੀਰਾਂ ਦਾ ਭੱਥਾ ਉਸ ਤੀਰ ਦੇ ਉਤੇ ਉਲਟ ਕੇ ਕਿਹਾ, "ਹੁਣ ਸਿਵਾਨੋ ਉਹ ਕਿਹੜਾ ਹੈ" ਓਹ ਤੀਰ ਫਿਰ ਪਛਾਣਿਆ ਨਾ ਗਿਆ। ਬਹਾਦਰ ਸ਼ਾਹ ਨੂੰ ਤੇ ਬਾਕੀ ਸਾਰੇ ਮੁਸਾਹਿਬਾਂ ਨੂੰ ਹੁਣ ਤਸੱਲੀ ਹੋ ਗਈ ਕਿ ਆਜ਼ਮ ਨੂੰ ਗੁਰੂ ਜੀ ਨੇ ਹੀ ਮਾਰਿਆ ਹੈ। ਹੁਣ ਬਾਦਸ਼ਾਹ ਨੇ ਵਾਪਸ ਜਾਣ ਦੀ ਇਜਾਜ਼ਤ ਮੰਗੀ ਤੇ ਨਾਲ ਹੀ ਇਹ ਬਿਨੈ ਕੀਤੀ ਕਿ ਪੀਰ ਜੀ ਮੇਰਾ ਕੱਲ ਦਿੱਲੀ ਜਾਣ ਦਾ ਇਰਾਦਾ ਹੈ। ਮਿਹਰਬਾਨੀ ਕਰਕੇ ਆਪ ਭੀ ਸਾਥ ਚਲੋ। ਪਹਿਲੋਂ ਦਿੱਲੀ ਦਾ ਬੰਦੋਬਸਤ ਕਰ ਲਈਏ ਫਿਰ ਦੱਖਣ ਆਦਿ ਵਲ ਜਾਵਾਂਗੇ। ਹਜ਼ੂਰ ਨੇ ਦਿੱਲੀ ਜਾਣ ਦੀ ਮਨਜ਼ੂਰੀ ਦੇ ਦਿੱਤੀ।

ਗੁਰੂ ਜੀ ਤੋਂ ਬਚਨ ਲੈ ਕੇ ਬਹਾਦਰ ਸ਼ਾਹ ਕਿਲ੍ਹੇ ਵੱਲ ਗਿਆ। ਸਵੇਰੇ ਉਠ ਕੇ ਦਿੱਲੀ ਜਾਣ ਦੀ ਤਿਆਰੀ ਕੀਤੀ। ਗੁਰੂ ਜੀ ਵਾਸਤੇ ਪਾਲਕੀ* ਤੇ ਹਾਥੀ ਅਤੇ ਸਵਾ ਲੱਖ ਰੁਪੈ ਦੀਆ ਮੋਹਰਾਂ ਖਾਲਸੇ ਦੇ ਖਰਚੇ ਤੇ ਇਨਾਮ ਆਦਿ ਦੇ ਭੇਜ ਕੇ ਦਿੱਲੀ ਵਲ ਚੜ੍ਹਾਈ ਕਰ ਦਿੱਤੀ। ਫੌਜਾਂ ਦਾ ਲਾਮ ਲਸ਼ਕਰ ਅੱਗੇ ਪਿਛੇ ਸੀ। ਖੁਲ੍ਹੇ ਦਰਵਾਜ਼ੇ ਲਾਲ ਕਿਲ੍ਹੇ ਅੰਦਰ ਜਾ ਵੜੇ। ਏਧਰ ਗੁਰੂ ਜੀ ਨੇ ਵੀ ਦਿੱਲੀ ਦੀ ਤਿਆਰੀ ਕੀਤੀ। ਮਥਰਾ, ਬਿੰਦਰਾਬਨ ਗੋਕਲ ਦੇ ਦਰਸ਼ਨ ਤੇ ਸੈਲ ਕਰਦੇ ਹੋਏ ਦਿੱਲੀ ਆਏ। ਅੱਗੋਂ ਦੀਵਾਨ ਗੋਇਆ ਜੀ ਤੇ ਦੀਵਾਨ ਹਾਕਮ ਰਾਏ, ਮਿਰਜ਼ਾ ਇਮਾਨ ਬੇਗ, ਗੁਰੂ ਜੀ ਦੇ ਸਵਾਗਤ ਲਈ ਅੱਗੋਂ ਦੀ ਆਏ। ਆਦਰ ਸਤਿਕਾਰ ਨਾਲ ਗੁਰੂ ਜੀ ਦਾ ਡੇਰਾ ਮੋਤੀ ਬਾਗ ਵਿੱਚ ਕਰਾਇਆ। ਜਿਥੇ ਹੁਣ ਮੰਜੀ ਸਾਹਿਬ ਤੇ ਗੁਰੂ ਕਾ ਨਿਸ਼ਾਨ ਹੈ। ਗੁਰੂ ਜੀ ਦਾ ਆਉਣਾ ਸੁਣ ਕੇ ਸਿੱਖ ਸੰਗਤਾਂ ਦਰਸ਼ਨਾਂ ਨੂੰ ਆਈਆਂ। ਭਾਈ ਮਨੀ

** ਤਵਾਰੀਖ ਗੁਰੂ ਖਾਲਸਾ ਗਿ: ਗਿਆਨ ਸਿੰਘ (ਭਾਸ਼ਾ ਵਿਭਾਗ ਛਾਪ) 1086*

ਸਿੰਘ* ਜੀ ਜਵਾਹਰ ਸਿੰਘ ਵੀ ਆਏ। ਇਨ੍ਹਾਂ ਨੇ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਦੀ ਬੇਨਤੀ ਆ ਸੁਣਾਈ ਕਿ ਆਪ ਘਰ ਆ ਕੇ ਦਰਸ਼ਨ ਦੇਵੋ ਤਾਂ ਕਿ ਹੋਰ ਵੀ ਬੀਬੀਆਂ ਮਾਤਾਵਾਂ ਵੀ ਦਰਸ਼ਨ ਕਰ ਸਕਣ। ਇਹ ਬੇਨਤੀ ਪਰਵਾਨ ਕਰਕੇ ਸਾਹਿਬ ਭਾਈ ਜਵਾਹਰ ਸਿੰਘ ਦੀ ਹਵੇਲੀ ਵਿੱਚ ਗਏ। ਜਿਥੇ ਸਿੱਖ ਸੰਗਤਾਂ ਮਾਈਆਂ ਬੀਬੀਆਂ ਦੀ ਭੀੜ ਲੱਗ ਗਈ। ਯਥਾ ਯੋਗ ਭੇਟਾਵਾਂ ਪੇਸ਼ ਕੀਤੀਆਂ। ਨਾਮ ਉਪਦੇਸ਼ ਲੈ ਕੇ ਘਰਾਂ ਨੂੰ ਗਈਆਂ। ਸਾਹਿਬਾਂ ਨੇ ਸੋਦਰ ਦਾ ਸਮਾਂ ਨੇੜੇ ਸਮਝ ਕੇ ਮੋਤੀ ਬਾਗ ਆਪਣੇ ਡੇਰੇ ਆ ਗਏ।

ਦੂਜੇ ਦਿਨ 25 ਜੁਲਾਈ, 1707 ਨੂੰ ਦਿੱਲੀ ਪਤੀ ਬਹਾਦਰ ਸ਼ਾਹ, ਭਾਈ ਨੰਦ ਲਾਲ ਦੀਵਾਨ ਹਾਕਮ ਰਾਏ, ਮਿਰਜ਼ਾ ਇਮਾਨ ਬੇਗ, ਤੇ ਸਿਆਦਤ ਖਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਡੇਰੇ ਆਇਆ। ਬਹੁਤ ਸਾਰੀ ਨਕਦੀ ਭੇਟਾ** ਤੇ ਜੜਾਊ ਕਲਗੀ, ਇਸ ਤੇ ਹਜ਼ੂਰੀ ਕਵੀ ਸੈਨਾ ਪਤਿ ਜੀ ਆਪਣੀ ਮੋਹਰ ਇਨ੍ਹਾਂ ਸ਼ਬਦਾਂ ਨਾਲ ਲਾਉਂਦੇ ਹਨ। ਸ਼ਸਤਰ ਅੱਗੇ ਰੱਖ ਮੱਥਾ ਆ ਟੇਕਿਆ। ਤੇ ਇਉਂ ਬੇਨਤੀ ਕੀਤੀ ਪੀਰ ਜੀ ! ਆਪ ਨੇ ਮੇਰੇ ਤੇ ਬੜਾ ਅਹਿਸਾਨ ਕੀਤਾ ਹੈ। ਜੋ ਬਾਦਸ਼ਾਹੀ ਲੈ ਦਿੱਤੀ ਹੈ। ਸੋ ਹੁਣ ਮੈਂ ਹਾਜ਼ਰ ਹਾਂ, ਜੋ ਬਚਨ ਆਪ ਜੀ ਨੇ ਮੈਥੋਂ ਲਿਆ ਸੀ। ਸੋ ਹੁਕਮ ਕਰੋ ਤਾਂਕਿ ਹੁਕਮ ਦੀ ਮੈਂ ਪਾਲਣਾ ਕਰਾਂ। ਸਾਹਿਬਾਂ ਨੇ ਇਕ ਲਿਖਤ ਫਹਿਰਸਤ (ਸੂਚੀ ਪੱਤਰ) ਦੇ ਕੇ ਕਿਹਾ ਇਹ ਜੋ ਨਾਮ ਹਨ ਇਨ੍ਹਾਂ ਨੂੰ ਗ੍ਰਿਫਤਾਰ ਕਰਕੇ ਇਨ੍ਹਾਂ ਦੇ ਕੀਤੇ ਜ਼ੁਲਮਾਂ ਦੀ ਸਜ਼ਾ ਦੇਹੋ, ਨਹੀਂ ਤਾਂ ਸਾਡੇ ਹੱਥ ਦੇ ਦੇਹੋ।

ਯਥਾ- ਚੜ੍ਹੀ ਕਮਾਨ ਸ਼ਸਤ੍ਰ ਸਬ ਸਾਰੇ॥
ਕਲਗੀ ਛਬ ਹੈਂ ਅਪਰ ਅਪਾਰੇ॥
ਲਟਕਤ ਚਲਤ ਤਹਾਂ ਚਲ ਆਏ॥
ਸ਼ਾਹ ਪਾਸ ਬੈਠੇ ਇਮ ਜਾਏ॥ 31॥720॥
ਕਲਗੀ ਅਉਰ ਧੁਗਧਗੀ ਆਨੀ।
ਖਿਲਅਤ ਏਕ ਸ਼ਾਹ ਮਨ ਮਾਨੀ।
ਸ਼ਾਹ ਪ੍ਰਭੂ ਕੋ ਭੇਂਟ ਚੜ੍ਹਾਈ।
ਖੁਸ਼ੀ ਕਰੋ ਤੁਮ ਸੌਂ ਬਨ ਆਈ॥ 34॥723॥
ਤਾਂਹਿ ਸਮੇਂ ਪ੍ਰਭ ਨੇ ਫਰਮਾਯੋ।
ਅੰਦਰ ਸ਼ਾਹਿ ਪੈ ਸਿੰਘ ਬੁਲਾਯੋ।
ਬਸਤ੍ਰ ਤਾਂਹਿ ਪਾਸ ਉਠਵਾਏ।
ਬਿਦਾ ਭਏ ਪ੍ਰਭ ਡੇਰੇ ਆਏ ॥ 35॥724॥

## ਜ਼ੁਲਮੀਆਂ ਦੀ ਸੂਚੀ

ਅਸੀਂ ਆਪੇ ਸਜ਼ਾ ਦੇ ਲਵਾਂਗੇ। ਇਸ ਸੂਚੀ* ਵਿੱਚ ਹੇਠ ਲਿਖੇ ਨਾਮ ਸਨ।

| | |
|---|---|
| 1. ਨਵਾਬ ਵਜੀਦ ਖਾਂ | ਸਰਹੰਦ ਨਿਵਾਸੀ |
| 2. ਦੀਵਾਨ ਸੁਚਾ ਨੰਦ | ਸਰਹੰਦ ਨਿਵਾਸੀ |
| 3. ਨਵਾਬ ਮੁਕਰਮ ਖਾਂ | ਰੋਪੜ ਨਿਵਾਸੀ |
| 4. ਨਵਾਬ ਦਲਾਵਰ ਖਾਂ | ਸੂਬਾ ਲਾਹੌਰ |
| 5. ਨਵਾਬ ਨਿਜਾਮਉਦੀਨ | ਨਾਇਬ ਨਾਜ਼ਮ ਜਲੰਧਰ |
| 6. ਸ਼ਮਸ਼ ਖਾਂ | ਬਜਵਾੜਾ ਨਿਵਾਸੀ |
| 7. ਚੌਧਰੀ ਕਰਮ ਚੰਦ | ਫਗਵਾੜਾ ਨਿਵਾਸੀ |
| 8. ਗੰਗਾ ਰਾਮ ਬ੍ਰਾਹਮਨ | ਦੁਖੇੜੀ ਨਿਵਾਸੀ |
| 9. ਜਾਨੀ ਖਾਂ | ਮੁਰਿੰਡਾ ਨਿਵਾਸੀ |
| 10.ਮਾਨੀ ਖਾਂ | ਮੁਰਿੰਡਾ ਨਿਵਾਸੀ |
| 11.ਰਾਜਾ ਰਾਮ ਸਰਨ | ਹੰਡੂਰੀਆ |
| 12.ਰਾਜਾ ਅਜਮੇਰ ਚੰਦ | ਕਹਿਲੂਰੀਆ |
| 13.ਜਮਾਲ ਖਾਂ | ਕਸੂਰੀਆ |
| 14.ਜ਼ਾਲਮ ਖਾਂ | ਕਸੂਰੀਆ |
| 15.ਫਤਹਿ ਖਾਂ | ਕਸੂਰੀਆ |
| 16 ਖਲੀਲ ਖਾਂ | ਸ਼ਾਹਬਾਦੀਆ |
| 17.ਨਵਾਬ ਉਸਮਾਨ ਖਾਂ. | ਸਢੌਰਾ |

ਬਹਾਦਰ ਸ਼ਾਹ ਨੇ ਉਪ੍ਰੋਕਤ ਫਹਿਰਿਸਤ (ਸੂਚੀ ਪੱਤਰ) ਪੜ੍ਹ ਲਈ ਤੇ ਫਿਰ ਇਸ ਤਰ੍ਹਾਂ ਅਰਜ਼ ਕੀਤੀ, ਪੀਰ ਜੀ ! ਕੁਝ ਸਮਾਂ ਠਹਿਰ ਕੇ ਇਹ ਕੰਮ ਕਰ ਦਿਆਂਗਾ। ਜੇ ਅਜ ਹੀ ਇਹ ਕੰਮ ਕਰਣ ਲੱਗੇ ਤਾਂ ਸ਼ਾਇਦ ਮੇਰੀ ਮੁਖਾਲਫਤ ਸ਼ੁਰੂ ਹੋ ਜਾਏ। ਕੁਝ ਹੋਰ ਤਰੀਕਾ ਕਾਰ ਆਦਿ ਬਾਰੇ ਵੀਚਾਰਾਂ ਕਰਣ ਵਾਲੀਆਂ ਸਨ, ਇਸ ਲਈ ਇਹ ਵੀਚਾਰ ਪਿਛੇ ਪਾ ਦਿਤੀ। ਸਤਿਗੁਰ ਦਿੱਲੀ ਵਿੱਚ ਕੁਝ ਦਿਨ ਠਹਿਰੇ ਰਹੇ। ਰੋਜ਼ਾਨਾ ਸਤਿਸੰਗ ਹੁੰਦਾ, ਦਿੱਲੀ ਸੰਗਤ ਦਰਸ਼ਨ ਕਰਕੇ ਤੇ ਨਾਮ ਬਾਣੀ ਸੁਣਕੇ ਖੀਵੀ ਹੋ ਰਹੀ ਸੀ।

*ਚਲਦਾ*

---

** ਅਨੰਦਪੁਰ ਛੱਡਣ ਸਮੇਂ ਮਾਤਾਵਾਂ ਦੇ ਨਾਲ ਭਾਈ ਮਨੀ ਸਿੰਘ ਜੀ ਭਾਈ ਜਵਾਹਰ ਸਿੰਘ ਜੀ ਤੇ ਭਾਈ ਗੁਲਜ਼ਾਰ ਸਿੰਘ ਆਦਿ ਦਿੱਲੀ ਆ ਰਹੇ ਸੀ। ਮਾਤਾਵਾਂ ਭਾਈ ਜਵਾਹਰ ਸਿੰਘ ਦੀ ਹਵੇਲੀ ਵਿੱਚ ਰਹਿੰਦੀਆਂ ਸਨ।*

***ਸਠ ਹਜ਼ਾਰ ਦੀ ਜੜਾਊ ਧੁਖ ਧੁਖੀ ਕਲਗੀ ਅਤੇ ਸਿਰੋਪਾਉ ਆਦਿ ਭੇਟਾ ਕੀਤਾ। (ਭਾਈ ਨੰਦ ਲਾਲ ਗ੍ਰੰਥਾਵਲੀ ਸਫਾ 17)*

** ਤਵਾਰੀਖ ਗੁਰੂ ਖਾਲਸਾ (ਭਾਸ਼ਾ ਵਿਭਾਗ) ਗਿ: ਗਿਆਨ ਸਿੰਘ, ਸਫਾ1084*

# ਸਿੱਖ ਸ਼ਹੀਦੀ ਪਰੰਪਰਾ ਦਾ ਇੱਕ ਰੋਸ਼ਨ ਸਿਤਾਰਾ: ਬਾਬਾ ਬੰਦਾ ਸਿੰਘ ਬਹਾਦਰ

*ਡਾ. ਹਰਚੰਦ ਸਿੰਘ ਸਰਹਿੰਦੀ*

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਇਤਿਹਾਸ ਵਿੱਚ ਇਕ ਨਿਧੜਕ ਯੋਧੇ ਅਤੇ ਸਿਦਕੀ ਸੈਨਿਕ ਕਮਾਂਡਰ ਵਜੋਂ ਮਾਨਤਾ ਹਾਸਲ ਹੈ। ਉਹ, ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਇਆ। ਉਸ ਦੀ ਸੁਚੱਜੀ ਅਗਵਾਈ ਹੇਠ ਸਿੱਖਾਂ ਨੇ ਮੁਗਲਾਂ ਨੂੰ ਪਹਿਲੀ ਵਾਰ ਸਿੱਖ ਸ਼ਕਤੀ ਦਾ ਅਹਿਸਾ ਕਰਵਾਇਆ ਤੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖਾਨਦਾਨਾਂ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ। ਬੇਸ਼ੱਕ "ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਅਦਾਕਾਰ ਵੀ ਗੁਰੂ ਗੋਬਿੰਦ ਸਿੰਘ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ (ਬਹਾਦਰ) ਹੀ ਸੀ, ਜਿਸ ਨੇ ਅਦਾਕਾਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਚੰਗੀ ਤਰ੍ਹਾਂ ਖਿਡਾਇਆ। ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫਸਲ ਬੰਦੇ ਨੇ ਕੱਟੀ।" - ਡਾ. ਗੋਕਲ ਚੰਦ ਨਾਰੰਗ। ਗੱਲ ਕੀ, ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਜ਼ੁਲਮੋ-ਜਬਰ ਨਾਲ ਨੱਕੋ ਨੱਕ ਭਰੀ ਸਲਤਨਤ ਨੂੰ ਢਹਿ-ਢੇਰੀ ਕਰਨ ਦੀ ਸ਼ੁਰੂਆਤ ਕੀਤੀ।

ਅਠਾਰ੍ਹਵੀਂ ਸਦੀ ਵਿੱਚ ਮੁਗਲਾਂ ਦੇ ਅੱਤਿਆਚਾਰਾਂ ਵਿਰੁਧ ਤਲਵਾਰ ਉਠਾਉਣ ਵਾਲੇ ਇਸ ਲਾਸਾਨੀ ਯੋਧੇ ਦਾ ਜਨਮ 16 ਅਕਤੂਬਰ, 1670 ਈ: ਨੂੰ ਜੰਮੂ-ਕਸ਼ਮੀ ਦੇ ਪੁਣਛ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਰਾਜੋਰੀ ਵਿਖੇ ਹੋਇਆ। ਬੰਦਾ ਬਹਾਦਰ ਦਾ ਬਚਪਨ ਦਾ ਨਾਂ ਲਛਮਣ ਦਾਸ ਸੀ। ਉਹ ਦਾ ਪਿਤਾ ਰਾਮਦੇਵ (ਰਾਜਪੂਤ) ਇੱਕ ਸਾਧਾਰਨ ਕਿਸਾਨ ਸੀ। ਬੰਦਾ ਬਹਾਦਰ ਦਾ ਬਚਪਨ ਬਹੁਤ ਕਰਕੇ ਅਨਜਾਣਿਆ ਹੀ ਹੈ। ਹਾਂ! ਉਹ ਛੋਟੀ ਉਮਰੇ ਹੀ ਇੱਕ ਅੱਛਾ ਘੋੜ ਸਵਾਰ, ਪੱਕਾ ਨਿਸ਼ਾਨੇਬਾਜ਼ ਤੇ ਚੰਗਾ ਸ਼ਿਕਾਰੀ ਬਣ ਗਿਆ ਸੀ।

ਲਛਮਣ ਦਾਸ 15 ਕੁ ਵਰ੍ਹਿਆਂ ਦੀ ਉਮਰ ਵਿੱਚ ਹੀ ਘਰ-ਬਾਰ ਤਿਆ ਕੇ ਬੈਰਾਗੀ ਬਣ ਗਿਆ ਸੀ ਅਤੇ ਉਸ ਦੇ ਗੁਰੂ ਨੇ ਉਸ ਦਾ ਨਾਂ ਬਦਲ ਕੇ ਮਾਧੋ ਦਾਸ ਰੱਖ ਦਿੱਤਾ। ਵੱਖ-ਵੱਖ ਥਾਵਾਂ ਦੀ ਯਾਤਰਾ ਕਰਨ ਉਪਰੰਤ ਮਾਧੋਦਾਸ ਨੇ ਨਾਂਦੇੜ ਦੇ ਨੇੜੇ, ਗੋਦਾਵਰੀ ਦਰਿਆ ਦੇ ਕੰਢੇ , ਇਕ ਸ਼ਾਂਤ ਤੇ ਸੁੰਦਰ ਸਥਾਨ 'ਤੇ ਆਪਣਾ ਟਿਕਾਣਾ ਬਣਾ ਲਿਆ। ਇਸ ਸਥਾਨ 'ਤੇ ਹੀ 3 ਸਤੰਬਰ 1708 ਈ: ਨੂੰ ਗੁਰੂ ਗੋਬਿੰਦ ਸਿੰਘ ਦੀ ਮਾਧੋਦਾਸ ਨਾਲ ਪਹਿਲੀ ਮੁਲਾਕਾਤ ਹੋਈ।

ਇਤਿਹਾਸ ਦੇ ਅਤਿ ਨਾਜ਼ੁਕ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕਰਨ ਲਈ ਗੁਰੂ ਸਾਹਿਬ ਨੇ ਬੜੇ ਨਾਟਕੀ ਢੰਗ ਨਾਲ ਮਾਧੋਦਾਸ ਦੀ ਚੋਣ ਕੀਤੀ। ਮੁਗਲਾਂ ਨਾਲ ਸਿੱਧੀ ਟੱਕਰ ਲੈਣ ਲਈ ਚੁਣੇ ਗਏ ਇਸ ਲਾਸਾਨੀ ਯੋਧੇ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ 'ਬਹਾਦੁਰ' ਦਾ ਖਿਤਾਬ ਬਖਸ਼ਿਆ ਅਤੇ ਕੁਝ ਅਰਸੇ ਬਾਅਦ ਉਸ ਨੂੰ ਖ਼ਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਵੱਲ ਭੇਜਿਆ। ਸਲਾਹਕਾਰਾਂ ਵਜੋਂ ਪੰਜ ਪਿਆਰੇ ਅਤੇ 20 ਹੋਰ ਸਿੰਘ ਨਾਲ ਭੇਜੇ। ਪੰਜ ਤੀਰ ਅਤੇ ਇੱਕ ਨਗਾਰਾ ਬਖ਼ਸ਼ਿਆ। (ਬੰਦਾ ਬਹਾਦਰ ਅਕਤੂਬਰ, 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ।)

ਨਾਂਦੇੜ ਤੋਂ ਦਿੱਲੀ ਪਹੁੰਚਣ ਤੱਕ ਬੰਦਾ ਬਹਾਦਰ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕਿਆ, ਤਾਂ ਕਿ ਅਗਲੀ ਰਣਨੀਤੀ ਤੈਅ ਕੀਤੀ ਜਾ ਸਕੇ । ਇੱਥੋਂ ਹੀ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਸੰਦੇਸ਼ ਮਿਲਦਿਆਂ ਹੀ ਸਿੱਖਾਂ ਨੇ ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਸਹੇਰੀ-ਖੰਡਾ ਵਿਖੇ ਪਹੁਚੰਣਾ ਸ਼ੁਰੂ ਕਰ ਦਿੱਤਾ। ਕੁਝ ਲੁਟੇਰੇ ਤੇ ਚੋਰ-ਡਾਕੂ ਵੀ ਨਾਲ ਆ ਰਲੇ।

ਸਿੱਖ ਸੰਗਤਾਂ ਦੇ ਉੱਚ ਮਨੋਬਲ ਤੋਂ ਉਤਸ਼ਾਹਿਤ ਹੋ ਕੇ ਬੰਦਾ ਬਹਾਦਰ ਨੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਆਪਣੀਆਂ ਸੈਨਿਕ ਮੁਹਿੰਮਾਂ ਦੀ ਸ਼ੁਰੂਆਤ ਕੀਤੀ ਅਤੇ ਮੁਗਲ ਰਾਜਧਾਨੀ ਦੇ ਨੱਕ ਹੇਠ ਪਹਿਲੀ ਜਿੱਤ ਪ੍ਰਾਪਤ ਕੀਤੀ। ਲਗਦੇ ਹੱਥ ਹੀ ਕੈਥਲ ਨੇੜਿਉਂ ਸ਼ਾਹੀ ਖਜਾਨਾ ਲੁੱਟ ਲਿਆ ਅਤੇ ਕੈਥਲ 'ਤੇ ਵੀ ਕਬਜ਼ਾ ਕਰ ਲਿਆ। ਬੰਦਾ ਬਹਾਦਰ ਦਾ ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਸ ਨੇ ਥੋੜ੍ਹੇ ਅਰਸੇ ਵਿੱਚ ਹੀ ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਮੁਸਤਫਾਬਾਦ, ਕਪੂਰੀ, ਸਢੌਰਾ ਤੇ ਛੱਤ-ਬਨੂੜ ਵਰਗੇ ਮੁਗਲਾਂ ਦੇ ਗੜ੍ਹਾਂ ਨੂੰ ਆਪਣੇ ਅਧੀਨ ਕਰ ਲਿਆ। ਸੂਬਾ ਸਰਹਿੰਦ (ਵਜ਼ੀਰ ਖਾਂ) ਨੂੰ ਤਾਂ ਉਹ ਲੋਹੇ ਦਾ ਸੁਹਾਗਾ ਬਣਾ ਕੇ ਟੱਕਰਿਆ ਅਤੇ ਉਸ ਨੂੰ ਭੋਇੰ ਵਿੱਚ ਰਲਾ ਕੇ ਰੱਖ ਦਿੱਤਾ। ਸਰਹਿੰਦ ਦੀ ਜਿੱਤ (12 ਮਈ, 1710) ਨੇ ਸਿੱਖਾਂ ਲਈ ਜਿੱਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਅਤੇ ਲੋਹਗੜ੍ਹ (ਮੁਖਸਿਲਗੜ੍ਹ) ਨੂੰ ਆਪਣੀ ਰਾਜਧਾਨੀ ਬਣਾਇਆ। ਇੱਥੋਂ ਹੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ।

ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ। ਘੁੜਾਣੀ, ਮਾਲੇਰਕੋਟਲਾ, ਰਾਇ ਕੋਟ ਆਦਿ 'ਤੇ ਹਮਲੇ ਕੀਤੇ (ਪਰ ਮਾਲੇਰਕੋਟਲਾ ਸ਼ਹਿਰ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ)। ਜਮੁਨਾ ਪਾਰ ਦੇ ਇਲਾਕਿਆਂ, ਜਿਨ੍ਹਾਂ ਵਿੱਚ ਸਹਾਰਨਪੁਰ, ਜਲਾਲਾਬਾਦ ਤੇ ਨਨੌਤਾ ਮੁੱਖ ਤੌਰ 'ਤੇ ਸ਼ਾਮਲ ਸਨ, 'ਤੇ ਜਿੱਤਾਂ ਪ੍ਰਾਪਤ ਕੀਤੀਆਂ। ਇਸ ਦੇ ਨਾਲ ਹੀ ਮਾਝੇ ਅਤੇ ਦੁਆਬੇ ਵਿੱਚ ਸਿੱਖ ਉੱਠ ਖੜ੍ਹੇ ਹੋਏ। ਅਕਤੂਬਰ, 1710 ਨੂੰ ਰਾਹੋਂ ਵਿਖੇ ਹੋਏ ਘਮਸਾਨ ਦੇ ਯੁੱਧ ਵਿੱਚ ਬੰਦਾ ਬਹਾਦਰ ਨੇ ਅੰਮ੍ਰਿਤਸਰ, ਬਟਾਲਾ, ਕਲਾਨੌਰ ਤੇ ਪਠਾਨਕੋਟ ਜਾ ਮੱਲੇ। ਛੇਤੀ ਹੀ ਸਿੱਖ ਲਾਹੌਰ ਦੀਆਂ ਕੰਧਾਂ ਤੱਕ ਪਹੁੰਚ ਗਏ। ਹੁਣ ਲਾਹੌਰ ਤੋਂ ਲੈ ਕੇ ਦਿੱਲੀ ਤੱਕ ਬੰਦਾ ਬਹਾਦਰ ਦਾ ਬੋਲਬਾਲਾ ਸੀ।

ਬੰਦਾ ਬਹਾਦ ਨਿਰਾ ਜੰਗਜੂ ਹੀ ਨਹੀਂ ਸੀ, ਉਹ ਲੋਕਾਂ ਦਾ ਸੇਵਕ ਅਤੇ ਪਰਜਾ ਦਾ ਪਾਲਕ ਵੀ ਸੀ। ਉਸ ਨੇ ਜ਼ਿਮੀਂਦਾਰਾ ਸਿਸਟਮ ਵਿੱਚ ਸੁਧਾਰ ਕੀਤਾ ਅਤੇ ਬੇਜ਼ਮੀਨੇ ਕਾਸ਼ਤਕਾਰਾਂ ਨੂੰ ਜ਼ਮੀਨਾਂ ਵਾਲੇ ਬਣਾਇਆ। ਸ਼ੈਰ! ਵਕਤ ਦੀ ਨਜ਼ਾਕਤ ਨੂੰ ਵੇਖਦਿਆਂ, ਹਿੰਦੁਸਤਾਨ ਦਾ ਬਾਦਸ਼ਾਹ, ਬਹਾਦਰ ਸ਼ਾਹ ਖੁਦ ਵੱਡੀ ਫੌਜ ਲੈ ਕੇ ਪੰਜਾਬ ਵਿੱਚ ਦਾਖਲ ਹੋਇਆ। ਮੌਕੇ ਅਨੁਸਾਰ ਸਿੱਖਾਂ ਨੂੰ ਪਿਛੇ ਹਟਣਾ ਪਿਆ। ਬੰਦਾ ਬਹਾਦਰ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਪਹਾੜਾਂ ਵੱਲ ਨਿਕਲ ਗਿਆ। ਇਸੇ ਦੌਰਾਨ ਚੰਬੇ ਦੇ ਰਾਜੇ ਦੀ ਧੀ ਨਾਲ ਵਿਆਹ ਕਰਵਾ ਲਿਆ।

ਮੁਗਲ ਸਮਰਾਟ ਬਹਾਦਰ ਸ਼ਾਹ ਦੀ 18 ਫਰਵਰੀ 1712 ਨੂੰ ਲਾਹੌਰ ਵਿਖੇ ਮੌਤ ਹੋ ਗਈ। ਮੌਕੇ ਤੋਂ ਲਾਭ ਉਠਾਉਦਿਆਂ ਬੰਦਾ ਬਹਾਦਰ ਨੇ ਮੁੜ ਆਪਣੀ ਸ਼ਕਤੀ ਨੂੰ ਸੰਗਠਤ ਕੀਤਾ ਅੰਤੇ ਕਈ ਇਲਾਕਿਆਂ 'ਤੇ ਕਾਬਜ਼ ਹੋ ਗਿਆ। ਦੂਜੀ ਸ਼ਾਦੀ ਵਜ਼ੀਰਬਾਦ ਦੇ ਖੱਤਰੀ ਸ਼ਿਵ ਰਾਮ ਦੀ ਧੀ ਨਾਲ ਹੋਈ, ਜਿਸ ਦੀ ਕੁੱਖੋਂ ਰਣਜੀਤ ਸਿੰਘ ਨਾਮੀ ਪੁੱਤਰ ਦ ਜਨਮ ਹੋਇਆ (ਭਾਈ ਰਣਜੀਤ ਸਿੰਘ ਦੀ ਦਸਵੀਂ ਪੀੜ੍ਹੀ ਵਿੱਚ ਅੱਜ-ਕੱਲ੍ਹ ਬਾਬਾ ਜਤਿੰਦਰ ਪਾਲ ਸਿੰਘ, ਆਲ ਇੰਡੀਆ ਬੰਦਈ ਸੰਪ੍ਰਦਾਇ ਦੇ ਮੁੱਖੀ ਹਨ)।

**ਗ੍ਰਿਫਤਾਰੀ:** ਬੰਦਾ ਬਹਾਦਰ ਨੇ ਮਾਰਚ, 1715 ਵਿੱਚ ਕਲਾਨੌਰ ਤੇ ਬਟਾਲੇ 'ਤੇ ਕਬਜ਼ਾ ਕਰ ਲਿਆ। ਅੰਤ, ਉਹ ਆਪਣੇ ਸੈਨਿਕਾਂ ਸਮੇਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਮੁਗਲ ਫੌਜ ਦੇ ਘੇਰੇ ਵਿੱਚ ਆ ਗਿਆ। ਇਹ ਘੇਰਾ ਕਈ ਮਹੀਨਿਆਂ ਤੱਕ ਜਾਰੀ ਰਿਹਾ। ਰਸਦ ਮੁੱਕ ਗਈ। ਸਿੱਖ ਫਾਕੇ ਕੱਟਣ ਲੱਗੇ। ਦੂਜਾ, ਇਸ ਨਾਜ਼ੁਕ ਸਮੇਂ 'ਤੇ ਬਾਬਾ ਬਿਨੋਦ ਸਿੰਘ ਅਤੇ ਉਸ ਦੇ ਸਾਥੀ ਪਹਿਲੋਂ ਹੀ ਗੜ੍ਹੀ ਨੂੰ ਛੱਡ ਕੇ ਚਲੇ ਗਏ ਸਨ।

ਅੰਤ 7 ਦਸੰਬਰ, 1715 ਨੂੰ ਸ਼ਾਹੀ 'ਤਜ਼ਕਿਰਾਤੂ-ਸਲਾਤੀਨ ਚੁਗਤਈਆ' ਵਿੱਚ ਲਿਖਦਾ ਹੈ ਕਿ "ਇਹ ਕਿਸੇ ਦੀ ਅਕਲਮੰਦੀ ਜਾਂ ਬਹਾਦਰੀ ਦਾ ਨਤੀਜਾ ਨਹੀਂ ਸੀ, ਬਲਕਿ ਰੱਬ ਦੀ ਮਿਹਰਬਾਨੀ ਸੀ। ਕਾਫਰ ਸਿੱਖ (ਬੰਦਾ ਬਹਾਦਰ) ਅਤੇ ਉਸ ਦੇ ਸਾਥੀ ਭੁੱਖ ਨੇ ਅਧੀਨ ਹੋਣ ਲਈ ਮਜ਼ਬੂਰ ਕਰ ਦਿੱਤੇ ਸਨ।

ਬਾਬਾ ਬੰਦਾ ਸਿੰਘ ਬਹਾਦਰ ਅਤੇ ਲਗਪਗ 800 ਸਿੱਖਾਂ ਨੂੰ ਕੈਦੀ ਬਣਾ ਕੇ ਪਹਿਲਾਂ ਲਾਹੌਰ ਲਿਆਂਦਾ ਗਿਆ, ਫਿਰ ਅਤਿ ਖੁਆਰੀ ਦੀ ਹਾਲਤ ਵਿੱਚ, ਜਲੂਸ ਦੀ ਸ਼ਕਲ ਵਿੱਚ, ਦਿੱਲੀ ਲਿਜਾਇਆ ਗਿਆ। ਬੰਦਾ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਇਕ ਲੋਹੇ ਦੇ ਪਿੰਜਰੇ 'ਚ ਕੈਦ ਕਰ ਕੇ ਹਾਥੀ ਬਾਕੀ ਸਫਾ 35 'ਤੇ

# ਗੁਰਮਤਿ ਅਤੇ ਮਨੁੱਖੀ ਅਧਿਕਾਰ

ਪ੍ਰੋ: ਕਿਰਪਾਲ ਸਿੰਘ ਬਡੂੰਗਰ
ਸਾਬਕਾ ਪ੍ਰਧਾਨ ਸ਼੍ਰੋ: ਗੁ.ਪ੍ਰ. ਕਮੇਟੀ
ਸ੍ਰੀ ਅੰਮ੍ਰਿਤਸਰ

ਇਸ ਤੋਂ ਪਹਿਲਾਂ ਕਿ ਇਹ ਜਾਣਨ ਦਾ ਯਤਨ ਕਰੀਏ ਕਿ ਗੁਰਮਤਿ ਅਰਥਾਤ ਗੁਰੂ ਨਾਨਕ ਫਲਸਫ਼ਾ ਅਰਥਾਤ ਗੁਰਬਾਣੀ ਵਿਚ ਮਨੁੱਖੀ ਅਧਿਕਾਰਾਂ ਬਾਰੇ ਕੀ ਉਪਦੇਸ਼ ਕੀਤਾ ਗਿਆ ਹੈ ਮਨੁੱਖੀ ਅਧਿਕਾਰ ਕੀ ਅਤੇ ਕਿਉਂ? ਬਾਰੇ ਸੰਖੇਪ ਰੂਪ ਵਿਚ ਜਾਣਨਾ ਅਤੇ ਵਿਚਾਰਨ ਯੋਗ ਹੋਵੇਗਾ ਤਾਂ ਜੋ ਹੱਥਲੇ ਮਜ਼ਬੂਨ ਦਾ ਸਹੀ ਮੁਲਾਂਕਣ ਹੋ ਸਕੇ। ਇਹ ਕੁਦਰਤ ਕਾਦਰ ਦੀ ਸ਼ਾਨਦਾਰ-ਸ਼ਾਹਕਾਰ ਰਚਨਾ ਹੈ ਅਤੇ ਇਹ ਪਸਾਰਾ, "ਕੀਤਾ ਪਸਾਉ ਏਕੋ ਕਵਾਉ ॥" (03) ਅਨੁਸਾਰ, ਇਕੋ ਵਾਰ ਵਿਚ ਪਰਮਾਤਮਾ ਨੇ ਆਪਣੀ ਚਮਤਕਾਰੀ ਕਲਾ ਨਾਲ ਹੋਂਦ ਵਿਚ ਲਿਆਂਦਾ। ਉਹਨਾਂ ਦੇ ਪਾਲਣ-ਪੋਸ਼ਣ, ਰਹਿਣ-ਸਹਿਣ ਅਤੇ ਸੁੱਖ-ਸਹੂਲਤਾਂ ਲਈ ਅਨਿਕ ਭਾਂਤੀ ਬਨਸਪਤੀ, ਪਸ਼ੂ-ਪੰਛੀ, ਮਨ ਪਰਚਾਵੇ ਲਈ ਫੁੱਲ-ਬੂਟੇ, ਦਰਿਆ, ਪਹਾੜ ਅਤੇ ਪੰਜਾਂ ਤੱਤਾਂ ਵਿਚ ਕਿਸੇ ਇਕ ਜਾਂ ਦੋ ਜਾਂ ਜਿਆਦਾ, ਤੱਤਾਂ ਦੀ ਘਾਟ-ਵਾਧ ਕਾਰਨ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਅਨੇਕਾਂ ਭਾਂਤ ਦੀਆਂ ਜੜੀਆਂ-ਬੂਟੀਆਂ ਪੈਦਾ ਕਰ ਦਿਤੀਆਂ ਅਤੇ ਉਸ ਦੇ ਜੀਵਨ ਬਸਰ ਕਰਨ ਲਈ 'ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥' (07) ਅਨੁਸਾਰ "ਮਾਤਾ ਧਰਤਿ ਮਹਤੁ ॥" (08) ਦੀ ਰਚਨਾ ਕਰ ਦਿਤੀ। ਅਨੇਕ ਪ੍ਰਕਾਰ ਦੀਆਂ ਰੁੱਤਾਂ ਬਣਾ ਦਿਤੀਆਂ। ਸਾਰੇ ਮਨੁੱਖਾਂ ਦੇ ਸਰੀਰਕ ਅੰਗ, (ਮਰਦ-ਔਰਤ ਤਥਾ ਨਰ-ਮਦੀਨ) ਦੇ ਜਣਨ ਅੰਗਾਂ ਨੂੰ ਛੱਡਕੇ, ਇਕੋ ਸਾਰ ਬਣਾ ਦਿਤੇ, 'ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥' (591) ਮਨੁੱਖ ਮਾਤਰ ਦਾ ਮਾਤ ਗਰਭ ਤੋਂ ਜੰਮਣ ਅਤੇ ਉਪਰੰਤ ਮਰਨ 'ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥' (595) ਦਾ ਤਰੀਕਾ ਵੀ ਇੱਕੋ ਹੀ ਹੈ। ਓਪਰੀ ਜਿਹੀ ਨਜ਼ਰ ਮਾਰਦਿਆਂ ਸਪਸ਼ਟ ਹੋ ਜਾਂਦਾ ਹੈ ਕਿ ਮਨੁੱਖ ਅਕਾਲ ਪੁਰਖ ਦੀ ਸ਼ਾਨਦਾਰ ਅਤੇ ਅਦੁੱਤੀ ਕਲਾ-ਕ੍ਰਿਤ ਹੈ। ਉਹੋ ਹੀ ਉਸ ਦਾ ਸਿਰਜਨਹਾਰਾ, ਪ੍ਰਤਿਪਾਲਕ, ਰੋਜ਼ੀ ਦਹਿੰਦ, ਰਾਜ਼ਕ ਰਹੀਮ ਹੈ। 'ਏਕੁ ਪਿਤਾ ਏਕਸ ਕੇ ਹਮ ਬਾਰਿਕ' (611) ਹੋਣ ਕਾਰਨ ਸਾਰੇ ਮਨੁੱਖ ਬਰਾਬਰ ਹਨ। ਕੋਈ ਉਚ-ਨੀਚ ਨਹੀਂ, ਕਿਸੇ ਨੂੰ ਵਿਸ਼ੇਸ ਅਧਿਕਾਰ ਪ੍ਰਾਪਤ ਨਹੀਂ, "ਐ ਜੀ ਨਾ ਹਮ ਉਤਮ ਨੀਚ ਨਾ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥" (504) ਹਨ। ਕਿਸੇ ਨੂੰ ਕਿਸੇ ਦਾ ਅਧਿਕਾਰ-ਹੱਕ ਖੋਹਣ ਦਾ ਹੱਕ ਨਹੀਂ ਹੈ। ਕਿਸੇ ਉਤੇ ਆਪਣੀ ਮਰਜ਼ੀ ਠੋਸਣ ਦਾ ਅਧਿਕਾਰ ਨਹੀਂ ਹੈ। ਹਾਂ! ਭਾਈਚਾਰਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ, ਸਹਿਨਸ਼ੀਲਤਾ, ਸਾਂਝੀਵਾਲਤਾ, ਸਦਭਾਵਨਾ, ਇਕ ਦੂਸਰੇ ਦਾ ਆਦਰ, ਮਾਣ-ਸਤਿਕਾਰ ਆਦਿ ਮਨੁੱਖੀ ਸਦਗੁਣ ਹਨ। ਜਿਹਨਾਂ ਨਾਲ ਮਨੁੱਖਤਾ ਦੀ ਜਿੰਦਗੀ ਸੁਹਾਵਣੀ ਅਤੇ ਮਾਨਣਯੋਗ ਬਣ ਜਾਵੇਗੀ, ਮੁਢਲੇ ਤੌਰ ਉਤੇ ਗੈਰਤ, ਗੌਰਵ ਅਤੇ ਸਵੈਮਾਣ ਨਾਲ ਜਿਉਣ ਦਾ ਹੱਕ, ਮਨੁੱਖੀ ਬਰਾਬਰੀ, ਜ਼ਮੀਰ ਦੀ ਆਜਾਦੀ, ਆਪਣੀ ਮਰਜੀ ਦਾ ਧਰਮ ਧਾਰਨ ਕਰਨ ਜਾਂ ਨਾ ਧਾਰਨ ਕਰਨ ਦੀ ਆਜਾਦੀ, ਸਿੱਖਿਆ ਦਾ ਅਧਿਕਾਰ, ਆਪਣੀ ਮਰਜੀ ਦੀ ਕਿਰਤ ਕਰਨ, ਕਿਰਤ ਦਾ ਯੋਗ ਇਵਜ਼ਾਨਾ ਹਾਸਲ ਕਰਨ ਦਾ ਹੱਕ, ਆਪਣੀ ਮਰਜ਼ੀ ਦੀ ਰਾਜਨੀਤਕ ਸੋਚ ਅਖਤਿਆਰ ਕਰਨ ਦਾ ਹੱਕ, ਜਾਬਰ ਤੇ ਜ਼ੁਲਮੀ ਰਾਜ ਨੂੰ ਵਗਾਹ ਮਾਰਨ ਅਤੇ ਹਲੇਮੀ ਰਾਜ ਦੀ ਸਥਾਪਨਾ ਦਾ ਹੱਕ, ਸਿਹਤ ਦਾ ਹੱਕ, "ਕੁੱਲੀ, ਗੁੱਲੀ ਤਥਾ ਜੁੱਲੀ" ਦਾ ਹੱਕ, ਆਪਣੀ ਬਾਤ ਕਹਿ ਸਕਣ ਭਾਵ ਬੋਲਣ ਦਾ ਹੱਕ (ਆਪਣੇ ਵਿਚਾਰ ਪ੍ਰਗਟ ਕਰਨ ਦਾ ਹੱਕ), ਆਪਣੇ ਸਭਿਆਚਾਰ, ਵਿਰਸੇ, ਭਾਸ਼ਾ, ਵੇਸ-ਭੂਸ਼ਾ, ਦੀ ਰੱਖਿਆ ਦਾ ਹੱਕ, ਕਾਨੂੰਨ ਦੇ ਸਾਹਮਣੇ ਬਰਾਬਰੀ ਆਦਿ ਕੁਝ ਮੁਢਲੇ ਮਨੁੱਖੀ ਅਧਿਕਾਰ ਹਨ ਜੋ ਸੁੱਤੇ-ਸਿਧ ਹੀ ਜਾਤ, ਧਰਮ, ਰੰਗ, ਨਸਲ, ਖਿੱਤੇ ਆਦਿ ਤੋਂ ਉਤਾਂਹ ਉਠਕੇ ਹਰ ਇਕ ਲਈ ਜਨਮ ਸਿਧ ਅਧਿਕਾਰ ਹੀ ਹਨ। ਕਿਸੇ ਵੀ ਮਨੁੱਖ ਜਾਂ ਸ਼ਕਤੀ ਨੂੰ ਇਹਨਾਂ ਅਧਿਕਾਰਾਂ ਦਾ ਹੰਨਣ ਕਰਨ/ਖੋਹਣ ਦਾ ਅਧਿਕਾਰ ਨਹੀਂ ਹੈ ਪਰੰਤੂ ਸੰਸਾਰ ਵਿਚ ਸ਼ੁਰੂ ਤੋਂ ਹੀ ਵਰਤਾਰਾ ਇਸ ਦੇ ਉਲਟ ਹੀ ਰਿਹਾ ਹੈ। ਪਦਾਰਥਵਾਦੀ ਰੁਚੀਆਂ ਦਾ ਸਿਕਾਰ ਹੋਕੇ ਮਨੁੱਖ-ਮਨੁੱਖ ਦਾ ਹੀ ਵੈਰੀ ਹੋ ਗਿਆ ਹੈ ਅਤੇ ਉਹ ਮਾਨਵੀ ਉਚ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇਕੇ ਦਰਿੰਦਗੀ ਦੇ ਰਾਹ ਪੈ ਗਿਆ

# ਗੁਰਮਤਿ ਅਤੇ ਮਨੁੱਖੀ ਅਧਿਕਾਰ

ਪ੍ਰੋ: ਕਿਰਪਾਲ ਸਿੰਘ ਬਡੂੰਗਰ
ਸਾਬਕਾ ਪ੍ਰਧਾਨ ਸ਼੍ਰੋ: ਗੁ.ਪ੍ਰ. ਕਮੇਟੀ
ਸ੍ਰੀ ਅੰਮ੍ਰਿਤਸਰ

ਇਸ ਤੋਂ ਪਹਿਲਾਂ ਕਿ ਇਹ ਜਾਣਨ ਦਾ ਯਤਨ ਕਰੀਏ ਕਿ ਗੁਰਮਤਿ ਅਰਥਾਤ ਗੁਰੂ ਨਾਨਕ ਫਲਸਫ਼ਾ ਅਰਥਾਤ ਗੁਰਬਾਣੀ ਵਿਚ ਮਨੁੱਖੀ ਅਧਿਕਾਰਾਂ ਬਾਰੇ ਕੀ ਉਪਦੇਸ਼ ਕੀਤਾ ਗਿਆ ਹੈ ਮਨੁੱਖੀ ਅਧਿਕਾਰ ਕੀ ਅਤੇ ਕਿਉਂ? ਬਾਰੇ ਸੰਖੇਪ ਰੂਪ ਵਿਚ ਜਾਣਨਾ ਅਤੇ ਵਿਚਾਰਨ ਯੋਗ ਹੋਵੇਗਾ ਤਾਂ ਜੋ ਹੱਥਲੇ ਮਜਬੂਨ ਦਾ ਸਹੀ ਮੁਲਾਂਕਣ ਹੋ ਸਕੇ। ਇੰਹ ਕੁਦਰਤ ਕਾਦਰ ਦੀ ਸ਼ਾਨਦਾਰ-ਸ਼ਾਹਕਾਰ ਰਚਨਾ ਹੈ ਅਤੇ ਇਹ ਪਸਾਰਾ, "ਕੀਤਾ ਪਸਾਉ ਏਕੋ ਕਵਾਉ ॥" (03) ਅਨੁਸਾਰ, ਇਕੋ ਵਾਰ ਵਿਚ ਪਰਮਾਤਮਾ ਨੇ ਆਪਣੀ ਚਮਤਕਾਰੀ ਕਲਾ ਨਾਲ ਹੋਂਦ ਵਿਚ ਲਿਆਂਦਾ। ਉਹਨਾਂ ਦੇ ਪਾਲਣ-ਪੋਸ਼ਣ, ਰਹਿਣ-ਸਹਿਣ ਅਤੇ ਸੁੱਖ-ਸਹੂਲਤਾਂ ਲਈ ਅਨਿਕ ਭਾਂਤੀ ਬਨਸਪਤੀ, ਪਸ਼ੂ-ਪੰਛੀ, ਮਨ ਪਰਚਾਵੇ ਲਈ ਫੁੱਲ-ਬੂਟੇ, ਦਰਿਆ, ਪਹਾੜ ਅਤੇ ਪੰਜਾਂ ਤੱਤਾਂ ਵਿਚ ਕਿਸੇ ਇਕ ਜਾਂ ਦੋ ਜਾਂ ਜਿਆਦਾ, ਤੱਤਾਂ ਦੀ ਘਾਟ-ਵਾਧ ਕਾਰਨ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ ਲਈ ਅਨੇਕਾਂ ਭਾਂਤ ਦੀਆਂ ਜੜੀਆਂ-ਬੂਟੀਆਂ ਪੈਦਾ ਕਰ ਦਿਤੀਆਂ ਅਤੇ ਉਸ ਦੇ ਜੀਵਨ ਬਸਰ ਕਰਨ ਲਈ 'ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥' (07) ਅਨੁਸਾਰ "ਮਾਤਾ ਧਰਤਿ ਮਹਤੁ ॥" (08) ਦੀ ਰਚਨਾ ਕਰ ਦਿਤੀ। ਅਨੇਕ ਪ੍ਰਕਾਰ ਦੀਆਂ ਰੁੱਤਾਂ ਬਣਾ ਦਿਤੀਆਂ। ਸਾਰੇ ਮਨੁੱਖਾਂ ਦੇ ਸਰੀਰਕ ਅੰਗ, (ਮਰਦ-ਔਰਤ ਤਥਾ ਨਰ-ਮਦੀਨ) ਦੇ ਜਣਨ ਅੰਗਾਂ ਨੂੰ ਛੱਡਕੇ, ਇਕੋ ਸਾਰ ਬਣਾ ਦਿਤੇ, 'ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥' (591) ਮਨੁੱਖ ਮਾਤਰ ਦਾ ਮਾਤ ਗਰਭ ਤੋਂ ਜੰਮਣ ਅਤੇ ਉਪਰੰਤ ਮਰਨ 'ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥' (595) ਦਾ ਤਰੀਕਾ ਵੀ ਇੱਕੋ ਹੀ ਹੈ। ਓਪਰੀ ਜਿਹੀ ਨਜਰ ਮਾਰਦਿਆਂ ਸਪਸ਼ੱਟ ਹੋ ਜਾਂਦਾ ਹੈ ਕਿ ਮਨੁੱਖ ਅਕਾਲ ਪੁਰਖ ਦੀ ਸ਼ਾਨਦਾਰ ਅਤੇ ਅਦੁੱਤੀ ਕਲਾ-ਕ੍ਰਿਤ ਹੈ। ਉਹੋ ਹੀ ਉਸ ਦਾ ਸਿਰਜਨਹਾਰਾ, ਪ੍ਰਤਿਪਾਲਕ, ਰੋਜ਼ੀ ਦਹਿੰਦ, ਰਾਜ਼ਕ ਰਹੀਮ ਹੈ। 'ਏਕੁ ਪਿਤਾ ਏਕਸ ਕੇ ਹਮ ਬਾਰਿਕ' (611) ਹੋਣ ਕਾਰਨ ਸਾਰੇ ਮਨੁੱਖ ਬਰਾਬਰ ਹਨ। ਕੋਈ ਉਚ-ਨੀਚ ਨਹੀਂ, ਕਿਸੇ ਨੂੰ ਵਿਸ਼ੇਸ ਅਧਿਕਾਰ ਪ੍ਰਾਪਤ ਨਹੀਂ, "ਐ ਜੀ ਨਾ ਹਮ ਉਤਮ ਨੀਚ ਨਾ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥" (504) ਹਨ। ਕਿਸੇ ਨੂੰ ਕਿਸੇ ਦਾ ਅਧਿਕਾਰ-ਹੱਕ ਖੋਹਣ ਦਾ ਹੱਕ ਨਹੀਂ ਹੈ। ਕਿਸੇ ਉਤੇ ਆਪਣੀ ਮਰਜ਼ੀ ਠੋਸਣ ਦਾ ਅਧਿਕਾਰ ਨਹੀਂ ਹੈ। ਹਾਂ! ਭਾਈਚਾਰਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ, ਸਹਿਨਸ਼ੀਲਤਾ, ਸਾਂਝੀਵਾਲਤਾ, ਸਦਭਾਵਨਾ, ਇਕ ਦੂਸਰੇ ਦਾ ਆਦਰ, ਮਾਣ-ਸਤਿਕਾਰ ਆਦਿ ਮਨੁੱਖੀ ਸਦਗੁਣ ਹਨ। ਜਿਹਨਾਂ ਨਾਲ ਮਨੁੱਖਤਾ ਦੀ ਜਿੰਦਗੀ ਸੁਹਾਵਣੀ ਅਤੇ ਮਾਨਣਯੋਗ ਬਣ ਜਾਵੇਗੀ, ਮੁਢਲੇ ਤੌਰ ਉਤੇ ਗੈਰਤ, ਗੌਰਵ ਅਤੇ ਸ੍ਵੈਮਾਣ ਨਾਲ ਜਿਉਣ ਦਾ ਹੱਕ, ਮਨੁੱਖੀ ਬਰਾਬਰੀ, ਜ਼ਮੀਰ ਦੀ ਆਜਾਦੀ, ਆਪਣੀ ਮਰਜੀ ਦਾ ਧਰਮ ਧਾਰਨ ਕਰਨ ਜਾਂ ਨਾ ਧਾਰਨ ਕਰਨ ਦੀ ਆਜਾਦੀ, ਸਿੱਖਿਆ ਦਾ ਅਧਿਕਾਰ, ਆਪਣੀ ਮਰਜੀ ਦੀ ਕਿਰਤ ਕਰਨ, ਕਿਰਤ ਦਾ ਯੋਗ ਇਵਜ਼ਾਨਾ ਹਾਸਲ ਕਰਨ ਦਾ ਹੱਕ, ਆਪਣੀ ਮਰਜ਼ੀ ਦੀ ਰਾਜਨੀਤਕ ਸੋਚ ਅਖਤਿਆਰ ਕਰਨ ਦਾ ਹੱਕ, ਜਾਬਰ ਤੇ ਜੁਲਮੀ ਰਾਜ ਨੂੰ ਵਗਾਹ ਮਾਰਨ ਅਤੇ ਹਲੇਮੀ ਰਾਜ ਦੀ ਸਥਾਪਨਾ ਦਾ ਹੱਕ, ਸਿਹਤ ਦਾ ਹੱਕ, "ਕੁੱਲੀ, ਗੁੱਲੀ ਤਥਾ ਜੁੱਲੀ" ਦਾ ਹੱਕ, ਆਪਣੀ ਬਾਤ ਕਹਿ ਸਕਣ ਭਾਵ ਬੋਲਣ ਦਾ ਹੱਕ (ਆਪਣੇ ਵਿਚਾਰ ਪ੍ਰਗਟ ਕਰਨ ਦਾ ਹੱਕ), ਆਪਣੇ ਸਭਿਆਚਾਰ, ਵਿਰਸੇ, ਭਾਸ਼ਾ, ਵੇਸ-ਭੂਸ਼ਾ, ਦੀ ਰੱਖਿਆ ਦਾ ਹੱਕ, ਕਾਨੂੰਨ ਦੇ ਸਾਹਮਣੇ ਬਰਾਬਰੀ ਆਦਿ ਕੁਝ ਮੁਢਲੇ ਮਨੁੱਖੀ ਅਧਿਕਾਰ ਹਨ ਜੋ ਸੁੱਤੇ-ਸਿਧ ਹੀ ਜਾਤ, ਧਰਮ, ਰੰਗ, ਨਸਲ, ਖਿੱਤੇ ਆਦਿ ਤੋਂ ਉਤਾਂਹ ਉਠਕੇ ਹਰ ਇਕ ਲਈ ਜਨਮ ਸਿਧ ਅਧਿਕਾਰ ਹੀ ਹਨ। ਕਿਸੇ ਵੀ ਮਨੁੱਖ ਜਾਂ ਸ਼ਕਤੀ ਨੂੰ ਇਹਨਾਂ ਅਧਿਕਾਰਾਂ ਦਾ ਹੰਨਣ ਕਰਨ/ਖੋਹਣ ਦਾ ਅਧਿਕਾਰ ਨਹੀਂ ਹੈ ਪਰੰਤੂ ਸੰਸਾਰ ਵਿਚ ਸ਼ੁਰੂ ਤੋਂ ਹੀ ਵਰਤਾਰਾ ਇਸ ਦੇ ਉਲਟ ਹੀ ਰਿਹਾ ਹੈ। ਪਦਾਰਥਵਾਦੀ ਰੁਚੀਆਂ ਦਾ ਸਿਕਾਰ ਹੋਕੇ ਮਨੁੱਖ-ਮਨੁੱਖ ਦਾ ਹੀ ਵੈਰੀ ਹੋ ਗਿਆ ਹੈ ਅਤੇ ਉਹ ਮਾਨਵੀ ਉੱਚ ਕਦਰਾਂ-ਕੀਮਤਾਂ ਨੂੰ ਤਿਲਾਂਜਲੀ ਦੇਕੇ ਦਰਿੰਦਗੀ ਦੇ ਰਾਹ ਪੈ ਗਿਆ

ਹੈ। ਇਕ ਤਰ੍ਹਾਂ ਨਾਲ ਮਨੁੱਖ ਆਪਣੇ ਆਪ ਦਾ ਹੀ ਦੁਸ਼ਮਨ ਬਣ ਗਿਆ ਹੈ। ਬਸ! ਇਹੋ ਹੀ ਸੰਸਾਰਕ-ਦੁਖਾਂਤ ਦਾ ਵੱਡਾ ਕਾਰਨ ਹੈ। ਇਲਾਕਾਈ ਵਾਤਾਵਰਣ, ਰੁੱਤਾਂ, ਪਹਾੜੀ ਜਾਂ ਮੈਦਾਨੀ ਭੂਮੰਡਲ ਆਦਿ ਕਾਰਨ ਕੱਦ, ਰੂਪ, ਰੰਗ ਅਤੇ ਅਨੇਕ ਪ੍ਰਕਾਰੀ ਬੋਲੀਆਂ ਅਤੇ ਭਾਸ਼ਾਵਾਂ ਅਤੇ ਰਹਿਣ-ਸਹਿਣ ਦੇ ਢੰਗ-ਤਰੀਕੇ ਤਥਾ ਸਭਿਆਚਾਰ ਆਦਿ ਹੋਂਦ ਵਿਚ ਆ ਗਏ। ਜਿਉਂ-ਜਿਉਂ ਮਨੁੱਖ ਵਿਕਾਸ ਕਰਦਾ ਗਿਆ, ਉਸ ਨੂੰ ਸੋਝੀ ਆਉਂਦੀ ਗਈ ਤਿਉਂ-ਤਿਉਂ ਉਸ ਵਿਚ ਅਪਣਤ, ਲੋਭ, ਲਾਲਚ, ਊਚ-ਨੀਚ, ਤਕੜੇ-ਮਾੜੇ, ਕਾਲੇ-ਗੋਰੇ, ਰੂਪਵਾਨ-ਕਰੂਪ, ਗਰੀਬ-ਅਮੀਰ ਆਦਿ ਬਾਰੇ ਉਸ ਦੇ ਵਿਚਾਰ ਅਤੇ ਸੋਚ ਬਣਦੀ ਗਈ। ਮਨੁੱਖ ਪਹਿਲਾਂ ਛੋਟੇ-ਛੋਟੇ ਪਰਿਵਾਰਾਂ, ਫਿਰ ਛੋਟੇ-ਛੋਟੇ ਗਰੁਪਾਂ, ਫਿਰ ਹੌਲੀ-ਹੌਲੀ ਵੱਖ-ਵੱਖ ਨਸਲਾਂ, ਜਾਤਾਂ, ਧਰਮਾਂ, ਕੌਮਾਂ ਅਤੇ ਵੱਖ-ਵੱਖ ਮੁਲਕਾਂ ਵਿਚ ਵੰਡਿਆ ਗਿਆ। ਸੰਸਾਰ ਵਿੱਚ ਮਨੁੱਖ-ਮਨੁੱਖ ਉਤੇ ਅਤੇ ਇਕ ਮੁਲਕ ਦੂਜੇ ਮੁਲਕ ਉਤੇ ਭਾਰੂ ਅਤੇ ਕਾਬਜ ਹੋਣ ਅਤੇ ਉਸਦੀ ਲੁੱਟ-ਕਸੁੱਟ ਕਰਨ ਲਗ ਪਿਆ। ਇਸ ਤਰ੍ਹਾਂ ਮਨੁੱਖਤਾ ਦਾ ਘਾਣ ਕੀਤਾ ਜਾਣ ਲਗ ਪਿਆ ਅਤੇ ਮੁਲਕਾਂ-ਮੁਲਕਾਂ ਦਰਮਿਆਨ ਘਮਸਾਨ ਦੇ ਯੁੱਧ ਹੋਏ। ਜਿਸ ਵਿਚ ਬੇਤਹਾਸ਼ਾ ਖੂਨ ਵਹਾਇਆ ਗਿਆ। ਕਈ ਮਹਿਲਾਂ-ਮਾੜੀਆਂ ਦੇ ਮਾਲਕ ਬਣ ਗਏ ਅਤੇ ਕਈ ਝੁੱਗੀਆਂ-ਝੌਂਪੜੀਆਂ ਤਥਾ ਸੜਕਾਂ ਦੇ ਕਿਨਾਰਿਆ ਉਤੇ ਰਹਿਣ ਲਈ ਮਜਬੂਰ ਹੋ ਗਏ। ਕੁਝ ਕੁ ਰਾਜੇ ਅਤੇ ਬਹੁਤ ਭਾਰੀ ਗਿਣਤੀ ਵਿਚ ਉਹਨਾਂ ਦੀ ਪਰਜਾ ਬਣ ਗਈ। ਭਰਾ ਭਰਾ ਦਾ, ਪੁੱਤਰ ਪਿਉ ਦਾ, ਪਿਉ ਪੁੱਤਰ ਦਾ, ਮਾਂ-ਧੀ ਦੀ, ਸੱਸ-ਨੂੰਹ ਅਤੇ ਨੂੰਹ-ਸੱਸ ਦੀ, ਨਨਾਣ-ਭਰਜਾਈ ਅਤੇ ਭਰਜਾਈ-ਨਨਾਣ ਦੀ ਈਰਖਾ, ਹਉਮੈਂ ਲਾਲਚ ਤੇ ਦ੍ਵੈਸ ਕਾਰਨ ਦੁਸ਼ਮਣ ਬਣਨ ਲਗ ਪਈਆਂ। ਮਨੁੱਖ ਕੁਦਰਤ ਦੀ ਵਿਸ਼ਾਲ ਅਤੇ ਸੁੰਦਰ, ਰੰਗ-ਬਰੰਗੀ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਵੀ ਆਪਣੇ ਮਾੜੇ ਲੱਛਣਾਂ ਅਤੇ ਘਟੀਆ ਸੋਚ ਕਾਰਨ ਆਪਣੇ ਆਪ ਵਿਚ ਵੀ ਅੰਦਰੋਂ ਦੋ-ਫਾੜ ਹੋ ਗਿਆ। ਦੂਸਰਿਆਂ ਦੇ ਮਨੁੱਖੀ ਅਧਿਕਾਰਾਂ ਦਾ ਘਾਣ ਕਰਨ ਦੇ ਨਾਲ-ਨਾਲ ਉਹ ਖੁੱਦ ਦੇ ਅਧਿਕਾਰਾਂ ਦਾ ਵੀ ਕਾਤਲ ਬਣ ਗਿਆ। ਹਲਾਕੂ, ਚੰਗੇਜ਼ ਖਾਨ, ਨਾਦਰ, ਅਹਿਮਦ ਸ਼ਾਹ ਅਬਦਾਲੀ, ਬਾਬਰ ਤੋਂ ਫਰੁਖਸੀਅਰ ਤੀਕ ਅਤੇ ਉਪਰੰਤ ਇੰਗਲੈਂਡ ਦੇ ਸ਼ਾਸ਼ਕਾਂ ਨੇ ਮਨੁੱਖਤਾ ਦਾ ਵੱਡੇ ਪੱਧਰ ਉਤੇ ਘਾਣ ਕੀਤਾ ਅਤੇ ਲੱਖਾਂ ਨਿਰਦੋਸ਼ ਅਤੇ ਭੋਲੇ-ਭਾਲੇ ਲੋਕਾਂ ਦਾ ਬੇਹਿਆਈ ਅਤੇ ਬੇਦਰਦੀ ਨਾਲ ਅਜਾਈਂ ਖੂਨ ਵਹਾਇਆ, ਮਨੁੱਖੀ ਅਧਿਕਾਰਾਂ ਦੀ ਗੱਲ ਤਾਂ ਛੱਡੋ ਉਨ੍ਹਾਂ ਸਾਰੇ ਨਿਰਦਈ ਜਾਲਮਾਂ ਅਤੇ ਜਾਬਰਾਂ ਨੇ ਮਨੁੱਖਤਾ ਦਾ ਹੀ ਸ਼ਰ੍ਹੇਆਮ ਕਤਲੇਆਮ ਕੀਤਾ। ਹਾਲਾਤ ਦਾ ਬਿਆਨ ਕਰਦਿਆਂ ਰੂਹ ਕੰਬਦੀ ਹੈ। ਕੀ ਉਹ ਵਾਕਿਆ ਹੀ ਮਨੁੱਖ ਸਨ? ਦਰਿੰਦੇ ਸਨ ਜਾਂ ਜੰਗਲੀ ਖੂੰਖਾਰ ਜਾਨਵਰਾਂ ਦੀ ਹੀ ਅੰਸ਼-ਵੰਸ਼ ਸਨ? ਭਾਰਤ ਉਤੇ 712 ਈ. ਵਿਚ ਪਹਿਲਾਂ ਮੁਹਮੰਦ ਬਿਨ ਕਾਸ਼ਮ ਨੇ ਹਮਲਾ ਕੀਤਾ ਅਤੇ ਫਿਰ ਵੱਖ-ਵੱਖ ਧਾੜਵੀਆਂ ਵੱਲੋਂ ਹਮਲਿਆਂ ਦਾ ਇਹ ਸਿਲਸਲਾ ਲਗਾਤਾਰ ਚੱਲਦਾ ਗਿਆ ਅਤੇ ਅੰਤ ਇਥੇ 1192 ਈ. ਵਿੱਚ ਇਸਲਾਮੀ ਰਾਜ ਸਥਾਪਤ ਹੋ ਗਿਆ ਅਤੇ ਇਥੇ ਬੜਾ ਲੰਮਾ ਸਮਾਂ ਮਨੁੱਖੀ ਅਧਿਕਾਰ ਤਾਂ ਕੀ ਮਨੁੱਖਤਾ ਨੂੰ ਹੀ ਬੇਦਰਦੀ ਨਾਲ ਤਹਿਸ-ਨਹਿਸ ਕੀਤਾ ਜਾਂਦਾ ਰਿਹਾ ਹੈ ਉਪਰੰਤ ਫਿਰੰਗੀ ਦਾ ਰਾਜ ਸਥਾਪਤ ਹੋ ਗਿਆ। ਮੁਗਲਾਂ ਵੱਲੋਂ ਕੀਤੇ ਗਏ ਅਸਹਿ ਅਤੇ ਅਕਿਹ ਜ਼ੁਲਮਾਂ ਨੂੰ ਵੀ ਮਾਤ ਪਾ ਦਿਤਾ। ਮਨੁੱਖਤਾ ਨੂੰ ਕੰਬਾ ਦਿੱਤਾ। ਲੋਕਾਂ ਦਾ ਧਰਮ, ਅਰਥ, ਜਾਨ-ਮਾਲ, ਗੈਰਤ ਅਤੇ ਅਣਖ ਨੂੰ ਤਬਾਹ ਕੀਤਾ ਜਾਂਦਾ ਰਿਹਾ। ਪਿਛਲੀ ਸਦੀ ਵਿਚ ਹੋਏ ਦੋ ਮਹਾਂ-ਯੁੱਧਾਂ 1914-1919 ਅਤੇ 1939-1945 ਈ. ਦੌਰਾਨ ਲੱਖਾਂ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕੀਤਾ ਗਿਆ। ਮਨੁੱਖੀ ਖੂਨ ਦੀਆਂ ਨਦੀਆਂ ਵਹਾਈਆਂ ਗਈਆਂ ਅਤੇ ਮਨੁੱਖਤਾ ਨੂੰ ਸਰਮਸ਼ਾਰ ਹੀ ਕਰ ਦਿੱਤਾ ਅਤੇ ਇਸ ਸਭ ਕੁਝ ਵੱਲ ਧਿਆਨ ਕਰਦਿਆਂ ਹੀ ਯੂ.ਐਨ.ਓ. ਵੱਲੋਂ "ਮਨੁੱਖੀ ਅਧਿਕਾਰਾਂ" ਬਾਰੇ ਵਿਚਾਰਿਆ ਗਿਆ ਅਤੇ ਕੁਝ ਫੈਸਲੇ ਕੀਤੇ ਗਏ।

ਲੰਮਾ ਸਮਾਂ ਸੰਸਾਰ ਨੂੰ ਹੀ ਦੋ ਵੱਡੇ ਬਲਾਕਾਂ-"ਅਮਰੀਕਨ ਬਲਾਕ ਅਤੇ ਰਸ਼ੀਅਨ ਬਲਾਕ" ਵਿੱਚ ਵੰਡ ਦਿਤਾ ਗਿਆ ਅਤੇ ਠੰਡੀ ਜੰਗ ਦੌਰਾਨ ਬਹੁਤ ਭਾਰੀ ਜਾਨੀ ਮਾਲੀ ਨੁਕਸਾਨ ਹੋਇਆ ਅਤੇ ਇਹਨਾਂ ਦੋਹਾਂ ਬਲਾਕਾਂ ਦੀ ਅਗਵਾਈ ਕਰਨ ਵਾਲੇ ਅਮਰੀਕਾ ਅਤੇ ਰੂਸ ਨੇ ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਤ ਦੇਸ਼ਾਂ ਨੂੰ ਆਪਣੀ ਅੰਨ੍ਹੀ ਲੁੱਟ ਲਈ ਮੰਡੀ ਬਣਾ ਲਿਆ। ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਸ਼ੋਰ ਮਚਾਉਣ ਵਾਲੇ, ਇਨ੍ਹਾਂ ਦੇਸ਼ਾਂ ਵੱਲੋਂ ਹੀ ਵੱਡੀ ਪੱਧਰ ਉਤੇ ਮਾਨਵੀ ਕਦਰਾਂ-ਕੀਮਤਾਂ ਦਾ ਘਾਣ ਕੀਤਾ ਗਿਆ ਅਤੇ "ਮਨੁੱਖੀ ਅਧਿਕਾਰ" ਤਾਂ ਕੀ ਨਿਰਦੋਸ਼ ਤੇ

ਭੋਲੀ-ਭਾਲੀ ਮਨੁੱਖਤਾ ਦਾ ਹੀ ਖ਼ੂਨ ਅਜਾਈਂ ਵਹਾਇਆ ਗਿਆ। ਅਮਰੀਕਾ ਵੱਲੋਂ ਆਪਣੀ ਸਰਦਾਰੀ ਕਾਇਮ ਕਰਨ ਹਿਤ ਜਿਸ ਸ਼ਾਤਰਤਾ ਅਤੇ ਬੇਹਿਯਾਈ ਨਾਲ ਇਸਲਾਮੀ ਮੁਲਕਾਂ ਅੰਦਰ ਰਾਜ ਪਲਟੇ ਕਰਵਾਏ ਜਾ ਰਹੇ ਹਨ ਅਤੇ ਇਕ ਮੁਲਕ ਨੂੰ ਦੂਸਰੇ ਵਿਰੁੱਧ ਕਿਵੇਂ ਖੜਾ ਕੀਤਾ ਜਾ ਰਿਹਾ ਹੈ, ਇਹ ਸਾਰੇ ਸੰਸਾਰ ਦੇ ਸਾਹਮਣੇ ਹੈ। ਅਸਲ ਵਿਚ ਜੇਕਰ ਬਰੀਕੀ ਨਾਲ ਵੇਖਿਆ ਜਾਵੇ ਤਾਂ ਮਨੁੱਖੀ ਅਧਿਕਾਰਾਂ ਦਾ ਸਭ ਤੋਂ ਵੱਧ ਰੌਲਾ ਪਾਉਣ ਅਤੇ ਇਨ੍ਹਾਂ ਲਈ ਥੋਥੀ ਚਿੰਤਾ ਪਰਗਟ ਕਰਨ ਵਾਲੀਆਂ ਇਹਨਾਂ ਸ਼ਕਤੀਆਂ ਵੱਲੋਂ ਹੀ ਸਭ ਤੋਂ ਵੱਧ ਮਨੁੱਖੀ ਅਧਿਕਾਰਾਂ ਦਾ ਘਾਣ ਕੀਤਾ ਗਿਆ ਹੈ। ਇਸ ਦੇ ਨਾਲ ਹੀ ਸੰਸਰ ਦੀ ਇਹ ਵੀ ਅਟੱਲ ਸੱਚਾਈ ਹੈ ਕਿ ਹਰ ਮੁਲਕ ਵਿੱਚ ਵੱਸਣ ਵਾਲੀਆਂ ਘੱਟ ਗਿਣਤੀਆਂ ਵੱਲੋਂ ਮਨੁੱਖੀ ਅਧਿਕਾਰਾਂ, ਆਪਣੀ ਭਾਸ਼ਾ, ਧਰਮ, ਸਭਿਆਚਾਰ, ਵਿਰਾਸਤ, ਇਤਿਹਾਸ ਤਥਾ ਹੋਂਦ-ਹਸਤੀ ਨੂੰ ਬਚਾਉਣ ਲਈ ਬਹੁਤ ਭਾਰੀ ਜਦੋ-ਜਹਿਦ ਕੀਤੀ ਜਾ ਰਹੀ ਹੈ, ਘੱਟ ਗਿਣਤੀਆਂ ਨੂੰ ਚਿੱਟੇ ਦਿਨ ਲੁੱਟਿਆ, ਕੁੱਟਿਆ ਅਤੇ ਬੇਪੱਤ ਕੀਤਾ ਜਾ ਰਿਹਾ ਹੈ। ਇਸ ਜਦੋ-ਜਹਿਦ ਦੌਰਾਨ ਇਨ੍ਹਾਂ ਘੱਟ ਗਿਣਤੀਆਂ ਵੱਲੋਂ ਬਹੁਤ ਭਾਰੀ ਕੁਰਬਾਨੀਆਂ ਅਤੇ ਸ਼ਹੀਦੀਆਂ ਦਿਤੀਆਂ ਜਾ ਰਹੀਆਂ ਹਨ।

ਜਿਸ ਤਰ੍ਹਾਂ ਉਪਰ ਦੱਸਿਆ ਗਿਆ ਹੈ ਕਿ ਦੋ ਮਹਾਂ ਯੁੱਧਾਂ ਵਿਚ ਹੋਏ ਭਾਰੀ ਜਾਨੀ-ਮਾਲੀ ਨੁਕਸਾਨ ਨੂੰ ਮੁੱਖ ਰੱਖਦਿਆਂ ਸੰਯੁਕਤ ਰਾਸਟਰ ਦੇ ਜਰਨਲ ਇਜਲਾਸ ਨੇ 10 ਦਸੰਬਰ 1948 ਈ. ਵਿਚ "Universal Declaration of Human Rights" "ਵਿਸ਼ਵ ਮਨੁੱਖੀ ਅਧਿਕਾਰਾਂ ਦੀ ਰੱਖਿਆ" ਸਬੰਧੀ ਐਲਾਨਨਾਮਾ ਪਾਸ ਕੀਤਾ। ਉਪਰੰਤ 1950 ਈ. ਵਿਚ ਇਸ ਨੂੰ ਇਕ ਅੰਤਰਰਾਸ਼ਟਰੀ ਕਾਨੂੰਨ ਦੀ ਸ਼ਕਲ ਦੇ ਦਿਤੀ ਗਈ ਜਿਸ ਦਾ ਅਰਥ ਮਨੁੱਖ ਦੇ ਕੁੱਝ ਅਧਿਕਾਰਾਂ ਦੀ ਰੱਖਿਆ ਕਰਨ ਸਬੰਧੀ ਉਪਰਾਲੇ ਕਰਨਾ ਸੀ ਅਤੇ ਉਨ੍ਹਾਂ ਹੀ ਉਪਰਾਲਿਆਂ ਦੇ ਸਨਮੁੱਖ ਭਾਰਤ ਨੇ ਵੀ "ਮਨੁੱਖੀ ਅਧਿਕਾਰਾਂ ਦੀ ਰਾਖੀ ਕਰਨ ਹਿੱਤ ਕਾਨੂੰਨ ਬਣਾਇਆ ਅਤੇ ਇਸ ਕਾਰਜ ਦੀ ਦੇਖ-ਰੇਖ ਲਈ "ਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ" ਦੀ ਸਥਾਪਨਾ 1993 ਈ. ਵਿੱਚ ਕੀਤੀ ਗਈ। ਉਪਰੰਤ ਸਾਰੇ ਸੂਬਿਆਂ ਵਿੱਚ "ਰਾਜ ਮਨੁੱਖੀ ਅਧਿਕਾਰ ਕਮਿਸ਼ਨ" ਸਥਾਪਤ ਕੀਤੇ ਗਏ। ਸੰਸਾਰ ਭਰ ਵਿੱਚ ਹਰ ਸਾਲ 10 ਦਸੰਬਰ ਨੂੰ "ਮਨੁੱਖੀ ਅਧਿਕਾਰ ਦਿਵਸ" ਮਨਾਇਆ ਜਾਂਦਾ ਹੈ। ਸੰਯੁਕਤ ਰਾਸ਼ਟਰ ਨੇ ਇਸ ਐਲਾਨਨਾਮੇ ਵਿੱਚ ਜੀਵਨ ਦੀਆਂ 61 ਮਦਾਂ ਨੂੰ ਸ਼ਾਮਲ ਕੀਤਾ ਹੈ।

ਅੰਤਰ ਰਾਸ਼ਟਰੀ ਪੱਧਰ ਉਤੇ ਜਦੋਂ ਨਜਰ ਮਾਰਦੇ ਹਾਂ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ "ਐਲਾਨਨਾਮਾ" ਬਹੁਤ ਸਾਰਥਿਕ ਅਤੇ ਕਾਰਗਰ ਸਿੱਧ ਨਹੀਂ ਹੋ ਸਕਿਆ। ਸਗੋਂ ਇਹ ਅਮਰੀਕਾ ਵਰਗੇ ਸ਼ਕਤੀਸ਼ਾਲੀ ਦੇਸ਼ਾਂ ਦੀ ਕਠਪੁਤਲੀ ਬਣਕੇ ਹੀ ਰਹਿ ਗਿਆ ਹੈ। ਸੰਸਾਰ ਵਿਚ ਕਿਸ ਤਰ੍ਹਾਂ ਬੇਕਸੂਰ ਅਤੇ ਅਣਭੋਲ ਲੋਕਾਂ ਦਾ ਖ਼ੂਨ ਵਹਾਇਆ ਜਾ ਰਿਹਾ ਹੈ। ਅਨੇਕਾਂ ਦੇਸ਼ਾਂ ਵਿੱਚ ਰਾਜਪਲਟੇ ਕਰਵਾਏ ਜਾ ਰਹੇ ਹਨ। ਇਉਂ ਜਾਪਦਾ ਹੈ ਜਿਵੇਂ ਕਿਸੇ ਸਿਕੰਦਰ-ਏ-ਆਜ਼ਮ, ਬਿਸਮਾਰਕ, ਨੈਪੋਲੀਅਨ ਬੋਨਾਪਾਰਟ, ਹਿਟਲਰ ਅਤੇ ਮੁਸੋਲੀਨੀ ਵਰਗੇ ਜਰਵਾਣਿਆਂ ਨੇ ਸਾਰੇ ਸੰਸਾਰ ਨੂੰ ਆਪਣਾ ਗੁਲਾਮ ਬਣਾਉਣ ਹਿਤ ਨਿਰਦੋਸ਼ ਲੋਕਾਂ ਦੇ ਖ਼ੂਨ ਦੀਆਂ ਨਦੀਆਂ ਵਹਾ ਦਿਤੀਆਂ ਸਨ ਪਰੰਤੂ ਉਹ ਪੂਰੀ ਤਰ੍ਹਾਂ ਅਸਫਲ ਹੋਕੇ, ਜਿੰਦਗੀ ਤੋਂ ਹਾਰਕੇ, ਖਾਲੀ ਹੱਥ ਸੰਸਾਰ ਤੋਂ ਚਲੇ ਗਏ ਪਰੰਤੂ ਉਨ੍ਹਾਂ ਵਲੋਂ ਕੀਤੇ ਗਏ ਬੇਤਹਾਸਾ ਜੁਲਮਾਂ ਅਤੇ ਅਜਾਈਂ ਵਹਾਏ ਖ਼ੁਨ ਦੇ ਧੱਬੇ ਸਦਾ ਲਈ ਸੰਸਾਰ ਇਤਿਹਾਸ ਨੂੰ ਕਲੰਕਤ ਕਰ ਗਏ ਅਤੇ ਮਨੁੱਖੀ ਚੇਤਨਾ ਨੂੰ ਸਦਾ ਲਈ ਜਖਮੀ ਕਰਕੇ ਸਦਾ ਵਹਿੰਦਾ ਰਹਿਣ ਵਾਲਾ ਨਾਸੂਰ ਛੱਡ ਗਏ। ਬਸ! ਉਸੇ ਤਰ੍ਹਾਂ, ਇਹਨਾਂ ਪੂਰੀ ਤਰ੍ਹਾਂ ਵਿਕਸਤ ਦੇਸ਼ਾਂ, ਵੱਲੋਂ ਕੀਤਾ ਜਾ ਰਿਹਾ ਹੈ ਅਤੇ ਸੰਸਾਰ ਦੇ ਵਿਕਾਸਸ਼ੀਲ ਅਤੇ ਅਵਿਕਸਤ ਦੇਸ਼ਾਂ ਨੂੰ ਆਪਣੀ ਮੰਡੀ ਬਣਾਕੇ ਅੰਨ੍ਹੀ ਲੁੱਟ ਦਾ ਸ਼ਿਕਾਰ ਬਣਾ ਰਹੇ ਹਨ। ਜਿਹੜਾ ਵੀ ਥੋੜੀ ਜਿਹੀ ਅੱਣਖ, ਗੈਰਤ ਅਤੇ ਗੌਰਵ ਦੀ ਗੱਲ ਕਰਦਾ ਹੈ ਉਥੇ ਹੀ ਰਾਜ ਪਲਟੇ ਕਰਵਾ ਦਿਤੇ ਜਾਂਦੇ ਹਨ। ਰਾਸ਼ਟਰੀ ਰਾਜ ਮਨੁੱਖੀ ਅਧਿਕਾਰ ਕਮਿਸ਼ਨ ਵੀ ਕੋਈ ਬਹੁਤੇ ਕਾਰਗਰ ਅਤੇ ਸਾਰਥਿਕ ਸਿੱਧ ਨਹੀਂ ਹੋ ਸਕੇ ਸਗੋਂ ਜਿਆਦਾ ਕਰਕੇ ਰਾਜ ਚਲਾ ਰਹੀ (ਹਕੂਮਤ) ਦੇ ਹੱਥ ਠੋਕੇ ਹੀ ਬਣਕੇ ਰਹਿ ਰਹੇ ਹਨ ਅਤੇ ਦੁਖੀ ਜਨਤਾ ਦੇ ਅਲ੍ਹੇ ਜਖਮਾਂ ਉਤੇ ਮਲ੍ਹਮ ਪੱਟੀ ਕਰਨੋ ਅਸਮਰੱਥ ਹੀ ਰਹਿ ਰਹੇ ਹਨ। ਇੱਕ ਗੱਲ ਸਪੱਸ਼ਟ ਹੈ ਕਿ ਹੱਕ ਉਤੇ ਛਾਪਾ ਮਾਰਨ ਵਾਲਾ ਹੱਕ ਥਾਲੀ ਵਿਚ ਧਰਕੇ ਕੋਈ ਵੀ ਅਤੇ ਕਦੀ ਵੀ

ਸਤਿਗੁਰਾਂ ਵੱਲੋਂ ਬਖਸ਼ਿਆ "ਭਗਤੀ ਅਤੇ ਸ਼ਕਤੀ", ਤਥਾ "ਸੰਤ-ਸਿਪਾਹੀ" ਦਾ ਮਹਾਨ ਸਿਧਾਂਤ ਇਸੇ ਗੱਲ ਦਾ ਲਖਾਇਕ ਹੈ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ ਕਿ "ਅਪਨਾ ਹੱਕ ਪਾਨੇ ਕੇ ਲੀਏ ਹਮ ਬੇਜ਼ਾਰ ਭੀ ਹੋ ਜਾਤੇ ਹੈਂ। ਹਮ ਬੁਝੇ ਲੋਕ ਹੈਂ, ਹਮ ਅੰਗਾਰ ਭੀ ਹੋ ਜਾਤੇ ਹੈਂ" ਕਾਨੂੰਨ ਤਾਂ ਬਹੁਤਾ ਕਰਕੇ ਕਿਤਾਬੀ ਅਤੇ ਕਾਗਜ਼ੀ ਕਾਰਵਾਈ ਹੀ ਬਣਕੇ ਰਹਿ ਜਾਂਦੀ ਹੈ। ਇਹਨਾਂ ਦੀ ਪ੍ਰਾਪਤੀ ਲਈ ਸੰਘਰਸ਼ ਕਰਨ, ਹਾਲਾਤ, ਯੋਗ ਮਹੌਲ ਅਤੇ ਸਾਰਥਕ ਵਾਤਾਵਰਨ, ਸੋਚ ਅਤੇ ਮਾਨਸਿਕ ਦਸ਼ਾ ਬਣਾਉਣੀ ਹੋਵੇਗੀ। ਗੁਰਮਤਿ ਵਿਚ ਇਸ ਸਭ ਕੁਝ ਲਈ ਯੋਗ, ਸਹੀ ਅਤੇ ਸਾਰਥਕ ਉਪਬੰਧ ਹੈ।

ਸੰਸਾਰ ਪ੍ਰਸਿੱਧ ਵਿਦਵਾਨ ਫਿਲਾਸਫਰ ਰੂਸੋ ਦਾ ਕਹਿਣਾ ਹੈ ਕਿ "**Man is born free but everywhere he is in chains**" ਅਰਥਾਤ ਮਨੁੱਖ ਜਨਮ ਤੋਂ ਅਜਾਦ ਹੀ ਹੁੰਦਾ ਹੈ ਪਰੰਤੂ ਸਮਾਜ ਅੰਦਰ ਵੱਖੋ-ਵੱਖ ਕਾਰਨਾਂ ਕਰਕੇ ਬੰਧਨਾਂ ਵਿਚ ਬੰਨ੍ਹਿਆ ਜਾਂਦਾ ਹੈ ਭਾਵ ਅਜਾਦ ਨਹੀਂ ਸਗੋਂ ਇਕ ਗੁਲਾਮ ਹੀ ਬਣ ਜਾਂਦਾ ਹੈ। ਪ੍ਰੋ. ਲਾਸਕੀ ਨੇ ਅਜਾਦੀ ਨੂੰ ਪੂਰਾ ਖੁਲ੍ਹਾਪਣ ਦੇਣ ਤੋਂ ਇਨਕਾਰ ਕਰਦਿਆਂ ਕਿਹਾ ਹੈ ਕਿ "**Your freedom ends where your nose ends**" ਭਾਵ ਅਜਾਦੀ ਦੀ ਇਕ ਸੀਮਾ ਹੈ ਅਤੇ ਉਸ ਸੀਮਾ ਨੂੰ ਪਾਰ ਕਰੋਗੇ ਤਾਂ ਤੁਸੀ ਕਿਸੇ ਦੂਸਰੇ ਦੀ ਅਜਾਦੀ ਵਿੱਚ ਦਖਲਅੰਦਾਜ ਹੋ ਰਹੇ ਹੁੰਦੇ ਹੋ। ਭਾਵ ਬੇਲਗਾਮ ਅਜਾਦੀ ਦੂਸਰਿਆਂ ਦੀ ਬਰਬਾਦੀ ਹੋ ਨਿਬੜਦੀ ਹੈ।

ਮਨੁੱਖ ਦਾ ਜੀਵਨ ਮੋਟੇ ਤੌਰ ਉਤੇ ਦੋ ਹਿਸਿਆ ਵਿੱਚ ਵੰਡਿਆ ਜਾਂਦਾ ਹੈ। ਅਧਿਆਤਮਕ ਅਤੇ ਸੰਸਾਰਕ ਦੋਵੇਂ ਹੀ ਨਾਲੋ-ਨਾਲ ਚੱਲਦੇ ਹਨ। ਦੋਹਾਂ ਦਾ ਹੀ ਸੰਤੁਲਿਤ ਵਿਕਾਸ ਜਰੂਰੀ ਹੈ। ਇਹ ਵੀ ਪੂਰੀ ਤਰ੍ਹਾਂ ਸਪੱਸ਼ਟ ਹੈ ਕਿ ਦੋਵੇਂ ਕਿਸਮ ਦਾ ਜੀਵਨ ਅਜਾਦ ਨਹੀਂ ਹੈ ਅਤੇ ਅਨੇਕਾਂ ਬੰਧਨਾਂ ਵਿਚ, ਡਰ, ਭੈਅ, ਲੋਭ, ਲਾਲਚ, ਮੋਹ-ਜਾਲ, ਇਛਾਵਾਂ, ਲਾਲਸਾਵਾਂ, ਜਾਬਰਾਂ ਦੇ ਧੱਕੇ ਅਤੇ ਬੇਇਨਸਾਫੀ, ਲਾਚਾਰੀ ਕਾਰਨ ਕਰਮਕਾਂਡਾਂ ਅਤੇ ਲੁਟੇਰਿਆਂ (ਪੁਜਾਰੀਵਾਦ) ਦੇ ਲੁੱਟ-ਕਸੁੱਟ ਅਤੇ ਜਾਬਰ ਰਾਜ਼ਕੀ ਸ਼ਕਤੀਆਂ ਦਾ ਸ਼ਿਕਾਰ ਹੁੰਦਾ ਹੋਇਆ ਬੁਰੀ ਤਰ੍ਹਾਂ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜਿਆਂ ਰਹਿੰਦਾ ਹੈ ਅਤੇ ਮਨੁੱਖ ਦੋਹਾਂ ਹੀ ਅਧਿਆਤਮਕ ਅਤੇ ਸੰਸਾਰਕ ਖੇਤਰਾਂ ਵਿਚ ਗੁਲਾਮੀ ਹੀ ਭੋਗਦਾ ਹੈ।

13ਵੀਂ-14ਵੀਂ ਸਦੀ ਵਿੱਚ ਭਾਰਤ ਅੰਦਰ "ਭਗਤੀ ਲਹਿਰ" ਸਮੇਂ ਮਨੁੱਖ ਨੂੰ ਕਈ ਕਿਸਮ ਦੇ ਸਮਾਜਿਕ ਅਤੇ ਧਾਰਮਿਕ ਬੰਧਨਾਂ ਤੋਂ ਮੁਕਤ ਕਰਾਉਣ ਹਿਤ ਭਗਤਾਂ ਵੱਲੋਂ ਅਵਾਜ ਬੁਲੰਦ ਕੀਤੀ ਗਈ। ਭਾਰਤੀ ਸਮਾਜ ਦੀ ਚਾਰ ਵਰਣਾਂ (ਖੱਤਰੀ, ਬ੍ਰਾਹਮਣ, ਸੂਦ, ਵੈਸ਼) ਅਤੇ ਮਨੁੱਖੀ ਜਿੰਦਗੀ ਨੂੰ ਚਾਰ ਆਸ਼ਰਮਾਂ (ਬ੍ਰਹਮਚਾਰੀਆ, ਗ੍ਰਹਿਸਥ ਆਸ਼ਰਮ, ਬਾਣਪ੍ਰਸਤ ਅਤੇ ਸੰਨਿਆਸ) ਵਿੱਚ ਗੈਰ ਕੁਦਰਤੀ ਅਤੇ ਅਨੈਤਿਕ ਵੰਡ ਕਰਕੇ ਇਕ ਵਰਗ ਨੂੰ ਸਾਰੇ ਅਧਿਕਾਰ ਦੇ ਕੇ ਪੂਜਣ ਯੋਗ ਬਣਾ ਦਿਤਾ ਅਤੇ ਦੂਜੇ ਵਰਗ ਪਾਸੋਂ ਸਾਰੇ ਅਧਿਕਾਰ ਖੋਹਕੇ ਉਸਨੂੰ ਨੀਚ, ਨਫਰਤ ਕਰਨ ਯੋਗ, ਕੇਵਲ ਸੇਵਾ ਕਰਨ ਵਾਲਾ ਹੇਠਲੇ ਦਰਜੇ ਦਾ ਗੁਲਾਮ (ਅਛੂਤ) ਬਣਾ ਦਿਤਾ। 75 ਸਾਲ ਤੋਂ ਵੱਡੇਰੀ ਉਮਰ ਦੇ ਬਜੁਰਗਾਂ ਨੂੰ ਜਬਰੀ ਸੰਨਿਆਸ ਲਈ ਜੰਗਲਾਂ ਵਿੱਚ ਭੇਜਕੇ ਉਹਨਾਂ ਨੂੰ ਖੁਲ੍ਹੀ ਜਿੰਦਗੀ ਜਿਉਣ ਦੇ ਹੱਕ ਤੋਂ ਹੀ ਵਾਂਝਾ ਕਰ ਦਿੱਤਾ। ਇਹ ਭਾਰਤੀ ਸਮਾਜ ਦੇ ਇਕ ਅਤੀ ਮਹੱਤਵਪੂਰਨ ਅਤੇ ਬਹੁਤ ਵੱਡੇ ਹਿਸੇ ਦੇ ਮਨੁੱਖੀ ਅਧਿਕਾਰਾਂ ਉਤੇ ਚਿੱਟੇ ਦਿਨ ਘਿਨਾਉਣਾ ਡਾਕਾ ਹੀ ਸੀ। ਬਸ! ਤੰਗ ਆਮਦ ਬਜੰਗ ਆਮਦ! ਦੀ ਕਹਾਵਤ ਅਨੁਸਾਰ ਉਨ੍ਹਾਂ ਮਹਾਨ ਕ੍ਰਾਂਤੀਕਾਰੀ ਭਗਤਾਂ ਨੇ ਉਸ ਗੈਰ ਕੁਦਰਤੀ ਬ੍ਰਾਹਮਣੀ-ਸੋਚ ਅਤੇ ਵਰਤਾਰੇ ਨੂੰ ਸਖਤ ਚਣੌਤੀ ਦਿਤੀ ਅਤੇ ਹਰ ਖੇਤਰ ਵਿੱਚ ਉਨ੍ਹਾਂ ਉੱਚ ਅਧਿਕਾਰਾਂ ਦੇ ਮਾਲਕਾਂ ਅਤੇ ਉਚ-ਜਾਤੀਆਂ ਦੇ ਠੇਕੇਦਾਰਾਂ ਅਤੇ ਉਹਨਾਂ ਦੀ ਸਰਪ੍ਰਸਤੀ ਕਰਨ ਵਾਲੀ ਰਾਜ ਸ਼ਕਤੀ ਨੂੰ ਲਲਕਾਰਿਆ ਅਤੇ ਭਾਂਜ ਦਿਤੀ ਅਤੇ ਇਹ ਸਾਬਤ ਕਰ ਦਿਤਾ ਕਿ ਕੋਈ ਵੀ ਮਨੁੱਖ ਉੱਚ ਜਾਂ ਨੀਚ ਨਹੀਂ ਹੈ ਸਗੋਂ "ਗੁਣ ਅਵਗਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ॥" (1092) ਵਾਲੀ ਵਿਚਾਰ ਹੀ ਸਹੀ ਅਤੇ ਠੀਕ ਹੈ। ਉਨ੍ਹਾਂ 15 ਮਹਾਨ ਸਮਾਜ ਸੁਧਾਰਕ ਅਤੇ ਕ੍ਰਾਂਤੀਕਾਰੀ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਤਰ੍ਹਾਂ ਵਰਣਵੰਡ ਕਰਕੇ "ਕੰਮ ਕਿਤਾ" ਵੀ ਨੀਯਤ ਕਰ ਦਿਤਾ ਗਿਆ। ਕਸ਼ੱਤਰੀ (ਖੱਤਰੀ) ਰਾਜ ਕਰੇਗਾ, ਬ੍ਰਾਹਮਣ ਸਭ ਦਾ "ਗੁਰੂ" ਤਥਾ ਸਭ ਤੋਂ ਉਤਮ ਵਿਦਿਆ ਦਾ ਹੱਕਦਾਰ, ਵੈਸ਼ ਕ੍ਰਿਤ

ਵਪਾਰ ਅਤੇ ਸ਼ੂਦਰ ਸਭ ਦਾ ਸੇਵਾਦਾਰ ਪਰੰਤੂ ਉਸ ਪਾਸ ਕੋਈ ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਅਧਿਕਾਰ ਨਹੀਂ ਹੋਵੇਗਾ ਅਤੇ ਇਸ ਤਰ੍ਹਾਂ ਉਸ ਦੀ ਜਿੰਦਗੀ ਨਰਕ ਅਤੇ ਅਤਿ ਦੀ ਗੁਲਾਮੀ ਵਾਲੀ ਪਸ਼ੂਆਂ ਤੋਂ ਵੀ ਬਦਤਰ ਹੋ ਗਈ। ਇਸ ਤੋਂ ਵੱਡਾ ਮਨੁੱਖੀ ਅਧਿਕਾਰਾਂ ਉਤੇ ਹੋਰ ਕੀ ਡਾਕਾ ਮਾਰਿਆ ਜਾ ਸਕਦਾ ਹੈ? ਬਸ! ਇਹ ਅਤਿ ਦੇ ਨਿੰਦਣਯੋਗ ਅਤੇ ਘਿਨਾਉਣੇ ਹਾਲਾਤ ਸਨ ਸਾਡੇ "ਭਾਰਤ ਮਹਾਨ" ਦੇ! ਜਿਹਨਾਂ ਵਿਰੁੱਧ ਪਹਿਲਾਂ ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਆਦਿ ਮਹਾਨ ਕ੍ਰਾਂਤੀਕਾਰੀ ਸੰਤਾਂ-ਮਹਾਂਪੁਰਖਾਂ ਨੇ ਅਵਾਜ ਬੁਲੰਦ ਕੀਤੀ। ਉਪਰੰਤ ਗੁਰੂ ਨਾਨਕ ਦੇਵ ਜੀ (ਪ੍ਰਕਾਸ਼ 1469 ਈ.) ਵੱਲੋਂ ਅਧਿਆਤਮਕ ਅਤੇ ਸੰਸਾਰਕ ਜੀਵਨ ਵਿਚ ਮੁਕੰਮਲ ਮਨੁੱਖੀ ਅਧਿਕਾਰਾਂ ਦੀ ਪ੍ਰਾਪਤੀ ਲਈ ਅਵਾਜ ਬੁਲੰਦ ਕੀਤੀ ਗਈ ਅਤੇ ਅਖੰਡ ਜੋਤ ਪ੍ਰਚੰਡ ਕਰ ਦਿਤੀ ਅਤੇ ਗੁਰੂ ਸਾਹਿਬਾਨ ਨੇ ਤਾਂ ਸੰਸਾਰ ਨੂੰ ਆਦਰਸ਼ਕ ਬਣਾਉਣ ਲਈ ਇਕ ਮੁਕੰਮਲ ਫਲਸਫਾ "ਗੁਰਮਤਿ ਫਲਸਫਾ" ਬਖਸ਼ਿਆ ਅਤੇ ਇਕ ਸੰਪੂਰਨ ਕ੍ਰਾਂਤੀ (ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ) ਦਾ ਮੁੱਢ ਬਝਿਆ ਅਤੇ ਇਸ ਤਰ੍ਹਾਂ ਸਾਰਿਆਂ ਲਈ ਸਾਰੇ ਅਧਿਕਾਰ ਅਤੇ ਮਨੁੱਖੀ ਬਰਾਬਰੀ ਵਾਲੀ ਕ੍ਰਾਂਤੀ ਦਾ ਅਰੰਭ ਕੀਤਾ। ਲੋਕਾਂ ਅੰਦਰ ਮਨੁੱਖੀ ਅਧਿਕਾਰਾਂ ਬਾਰੇ ਚੇਤਨਾ ਪੈਦਾ ਕੀਤੀ ਗਈ ਅਤੇ ਮਨੁੱਖੀ ਅਧਿਆਤਮਿਕ ਅਤੇ ਸੰਸਾਰਕ ਅਜਾਦੀਆਂ ਦੀ ਇਕ ਨਵੀਂ ਇਨਕਲਾਬੀ ਜੋਤ ਜਗਾਈ। ਇਸ ਲੇਖ ਵਿਚ "ਗੁਰਮਤਿ ਦੀ ਰੋਸ਼ਨੀ ਵਿੱਚ" ਮਨੁੱਖੀ ਅਧਿਕਾਰਾਂ ਬਾਰੇ ਵਿਚਾਰ ਕਰਨ ਦਾ ਯਤਨ ਕਰ ਰਹੇ ਹਾਂ।

ਸਰਸਰੀ ਨਜ਼ਰ ਮਾਰਦਿਆਂ ਹੀ ਸਮਝ ਪੈ ਜਾਂਦੀ ਹੈ ਕਿ ਗੁਰਮਤਿ ਮਨੁੱਖ ਦੇ ਮਰਜ਼ੀ ਦੇ ਪਹਿਨਣ, ਖਾਣ, ਪੀਣ, ਸੁਕ੍ਰਿਤ ਕਰਕੇ ਖੁਸ਼ਹਾਲ ਤੇ ਪ੍ਰਫੁਲਤ ਜੀਵਨ ਬਤੀਤ ਕਰਨ, ਪੂਰਾ ਵਿਕਸ਼ਤ ਗ੍ਰਹਿਸਥ ਜੀਵਨ ਬਤੀਤ ਕਰਨ, ਰਾਜ ਭਾਗ ਦਾ ਮਾਲਕ ਬਣਨ, ਕਿਰਤ ਕਰਕੇ ਧਨਵਾਨ ਬਣਨ ਵਾਲਾ, ਆਪਣੀ ਗੱਲ ਕਹਿਣ ਤਥਾ ਆਪਣੇ ਵਿਚਾਰ ਪ੍ਰਗਟ ਕਰਨ, ਨਰ-ਮਦੀਨ (ਔਰਤ-ਮਰਦ) ਦੇ ਬਰਾਬਰੀ ਵਾਲਾ ਜੀਵਨ ਜਿਉਣ, "ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥"(879) ਸੰਤੁਲਿਤ ਜੀਵਨ ਭਾਵ ਨਾ ਕਿਸੇ ਨੂੰ ਡਰਾਉਣ ਅਤੇ ਨਾ ਹੀ ਕਿਸੇ ਤੋਂ ਡਰਨ, "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" (1427) ਵਾਲਾ ਹਉਮੈ-ਹੰਕਾਰ ਰਹਿਤ ਪਰਉਪਕਾਰੀ ਜੀਵਨ ਬਤੀਤ ਕਰਨ ਵਾਲਾ, "ਆਇਆ ਤਾ ਕਾ ਸਫਲ ਹੈ ਪਰਉਪਕਾਰੀ ਹੋਇ॥ ਦੂਖ ਸਹਿ ਸਿਰ ਆਪਨੇ ਸੁਖਦਾਈ ਸਭਿ ਹੋਇ॥" ਸਵੈਮਾਣ, ਗੈਰਤ ਤੇ ਗੌਰਵਮਈ, "ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥" (142) ਸਹਿਨਸ਼ੀਲਤਾ ਅਤੇ ਆਜਾਦ ਜਮੀਰ ਵਾਲਾ ਜੀਵਨ ਜਿਉਣ ਦਾ ਹੱਕ ਯਕੀਨੀ ਬਣਾਉਂਦੀ ਹੈ ਪਰੰਤੂ ਸਤਿਗੁਰੂ ਜੀ ਹਰ ਖੇਤਰ ਵਿਚ ਮਨੁੱਖ ਨੂੰ ਖੁਲ੍ਹੀ ਛੂਟ ਨਹੀਂ ਦਿੰਦੇ ਸਗੋਂ ਜਿਸ ਜੀਵਨ ਜੁਗਤ ਨਾਲ ਮਨੁੱਖ ਦਾ ਸਮਾਜਕ ਜਾਂ ਅਧਿਆਤਮਕ ਤੌਰ ਉਤੇ ਨਿਜੀ ਜਾਂ ਸਮਾਜ ਦਾ ਨੁਕਸਾਨ ਹੁੰਦਾ ਹੋਵੇ ਗੁਰਬਾਣੀ ਉਸ ਬੇਲਗਾਮ ਖੁਲ੍ਹੇਪਣ ਵਾਲੇ ਜੀਵਨ ਤਥਾ ਅੰਨ੍ਹੀ ਆਜਾਦੀ ਦੀ ਆਗਿਆ ਨਹੀਂ ਦਿੰਦੀ, "ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥" (16) ਤਥਾ "ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥ ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥" (16) ਭਾਵ ਗੁਰਮਤਿ ਮਨੁੱਖ ਨੂੰ ਸੀਲ, ਸੰਜਮ, ਸੰਤੋਖ ਅਤੇ ਸਬਰ ਵਾਲਾ ਜੀਵਨ ਬਤੀਤ ਕਰਨ ਲਈ ਪ੍ਰੇਰਦੀ ਹੈ। ਗੁਰਮਤਿ ਆਪਣਾ ਹੱਕ ਪ੍ਰਾਪਤ ਕਰਨ ਲਈ ਮਨੁੱਖ ਨੂੰ ਉਦਮ-ਉਪਰਾਲਾ ਤਥਾ ਜਦੋ-ਜਹਿਦ ਕਰਨ ਵਾਲਾ ਅਤੇ ਜੇਕਰ ਹੱਕਾਂ ਉਤੇ ਡਾਕਾ ਪੈਂਦਾ ਹੋਵੇ ਤਾਂ ਉਹਨਾਂ ਦੀ ਰੱਖਿਆ ਦਾ ਉਪਰਾਲਾ ਕਰਨ ਭਾਵ ਹੱਕਾਂ ਦੀ ਪ੍ਰਾਪਤੀ ਲਈ "ਜੂਝ ਮਰਨ" ਲਈ ਵੀ ਪ੍ਰੇਰਿਤ ਕਰਦੀ ਹੈ। ਇਥੋਂ ਤੀਕ ਕਿ ਜੇਕਰ ਕਿਸੇ ਮਨੁੱਖ ਜਾਂ ਜਾਬਰ ਰਾਜੇ-ਮਹਾਰਾਜੇ ਜਾਂ ਬਾਦਸ਼ਾਹ ਵੱਲੋਂ ਲੋਕਾਂ ਦੇ ਹੱਕਾਂ ਉਤੇ ਡਾਕਾ ਮਾਰਿਆ ਜਾਂਦਾ ਹੋਵੇ, ਉਨ੍ਹਾਂ ਦਾ ਜਾਨੀ-ਮਾਲੀ ਨੁਕਸਾਨ ਕੀਤਾ ਜਾਂਦਾ ਹੋਵੇ ਤਾਂ ਜਿਥੇ ਗੁਰੂ ਜੀ ਮਨੁੱਖ ਨੂੰ ਅਜਿਹੇ ਜਾਬਰ ਵਤੀਰੇ ਵਿਰੁੱਧ ਡੱਟਣ ਲਈ ਪ੍ਰੇਰਦੇ ਹਨ, "ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ॥" ਉਥੇ ਰੱਬ ਨੂੰ ਉਲ੍ਹਾਮਾ ਦੇਣ ਤੋਂ ਵੀ ਗੁਰੇਜ ਨਹੀਂ ਕਰਦੇ। ਇਸ ਤੋਂ ਇਲਾਵਾ ਭਗਤਾਂ ਨੇ ਤਾਂ ਇਥੋਂ ਤੀਕ ਵੀ ਅਕਾਲ ਪੁਰਖ ਨੂੰ ਕਹਿ ਦਿਤਾ, "ਆਪਿ ਨ ਦੇਹੁ ਤ ਲੇਵਉ ਮੰਗੇ॥" (656) ਕਿ ਜੇਕਰ ਸੁਤੇ-ਸਿਧ ਪ੍ਰਾਪਤੀ ਨਾ ਹੋਈ ਤਾਂ ਮੈਂ ਜੋਰ ਨਾਲ ਮੰਗਕੇ ਲੈ ਲਵਾਂਗਾ। ਇਥੋਂ ਤੀਕ ਵੀ ਕਹਿ ਦਿਤਾ ਕਿ ਇਹ

ਜਾਤ ਅਭਿਮਾਨੀ-ਧਰਮ ਦੇ ਠੇਕੇਦਾਰ-ਮੈਨੂੰ ਸ਼ੂਦਰ ਕਹਿੰਦੇ ਹਨ ਅਤੇ ਮੈਨੂੰ ਪਰਮਾਤਮਾ ਦੇ ਸਿਮਰਨ ਤੋਂ ਵਰਜਦੇ ਹਨ ਤਾਂ ਇਸ ਵਿੱਚ ਮੇਰਾ ਤਾਂ ਜੋ ਨਿਰਾਦਰ ਹੁੰਦਾ ਹੈ ਉਹ ਤਾਂ ਹੁੰਦਾ ਹੀ ਹੈ ਪਰੰਤੂ ਇਸ ਨਾਲ ਤੇਰੀ ਪੈਜ-ਤੇਰੀ ਉੱਚਤਮ ਸ਼ਕਤੀ- ਨੂੰ ਚੁਣੌਤੀ ਹੈ। ਭਗਤ ਨਾਮਦੇਵ ਜੀ ਫਰਮਾਉਂਦੇ ਹਨ:-

ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥

ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥ (1292)

ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਮਨੁੱਖ ਨੂੰ ਆਪਣੇ ਲਈ "ਮਨੁੱਖੀ ਅਧਿਕਾਰ" ਸਥਾਪਤ ਕਰਨ ਲਈ ਬਹੁਤ ਲੰਮਾ ਅਤੇ ਮੁਸ਼ਕਲਾਂ ਭਰਿਆ ਸੰਘਰਸ਼ ਕਰਨਾ ਪਿਆ ਹੈ। ਮਨੁੱਖ ਨੂੰ ਇੱਕ ਸਮਾਜਿਕ ਜੀਵ ਕਿਹਾ ਜਾਂਦਾ ਹੈ। ਸ੍ਰਿਸ਼ਟੀ ਦੇ ਹੋਰ ਜੀਵਾਂ ਤੋਂ ਆਪਣੇ ਆਪ ਨੂੰ ਨਿਖੇੜਨ ਅਤੇ ਅਸਰਫ਼ ਉਲ-ਮਖਲੂਕਾਤ ਦਾ ਦਰਜਾ ਹਾਸਲ ਕਰਨ ਲਈ ਮਨੁੱਖ ਨੂੰ ਕਈ ਪੱਧਰਾਂ ਉਤੇ ਜਦੋ-ਜਹਿਦ ਕਰਨੀ ਪਈ ਹੈ। ਜੰਗਲੀ ਯੁੱਗ ਵਿੱਚ ਦੂਜੇ ਜਾਨਵਰਾਂ ਤੋਂ ਅੜੇ ਕੁਦਰਤੀ ਆਫ਼ਤਾਂ ਤੋਂ ਰਾਖੀ ਕਰਨ ਲਈ ਇਸ ਨੂੰ ਅਨੇਕ ਸੰਕਟਾਂ ਦਾ ਸਾਹਮਣਾ ਕਰਨਾ ਪਿਆ ਹੋਵੇਗਾ। ਜੰਗਲੀ ਯੁੱਗ ਵਿੱਚ ਲੰਮਾ ਸਮਾਂ ਜਦੋ-ਜਹਿਦ ਕਰਨ ਤੋਂ ਬਾਅਦ ਮਨੁੱਖ ਪੱਥਰ ਯੁੱਗ ਤਕ ਅਪੜਿਆ ਤੇ ਫੇਰ ਸਮਾਜਿਕ ਜੀਵਨ ਦੀ ਰਚਨਾ ਕਰਨ ਲਈ ਇਸ ਨੂੰ ਲੱਖਾਂ ਸਾਲ ਲੱਗੇ ਹੋਣਗੇ। ਸਭਿਅਕ ਸਮਾਜ ਦੀ ਰਚਨਾ ਹੋਣ ਨਾਲ ਮਨੁੱਖ ਨੂੰ ਜਿਥੇ ਕਈ ਅਧਿਕਾਰ ਵੀ ਪ੍ਰਾਪਤ ਹੋਏ ਤੇ ਕਈ ਪਾਬੰਦੀਆਂ ਵੀ ਉਸ ਤੇ ਲਗੀਆਂ। ਹੁਣ ਉਹ ਆਪਣੀ ਮਰਜ਼ੀ ਦਾ ਮਾਲਕ ਨਹੀਂ ਸੀ। ਹੁੱਣ ਉਹ ਇਕ ਵੱਡੇ ਪਰਿਵਾਰ ਦਾ ਅੰਗ ਸੀ। ਉਸ ਦੀਆਂ ਕਈ ਜ਼ਿੰਮੇਵਾਰੀਆਂ-ਫਰਜ਼ ਵੀ ਸਨ। ਜਦੋਂ ਕੋਈ ਮਨੁੱਖ ਆਪਣੀ ਜ਼ਿੰਮੇਵਾਰੀ ਤੋਂ ਮੁਨਕਰ ਹੁੰਦਾ ਹੈ ਜਾਂ ਸਮਾਜ ਦੀ ਪਾਬੰਦੀ ਨੂੰ ਤੋੜਦਾ ਹੈ ਤਾਂ ਇਸ ਤਰ੍ਹਾਂ ਕਰਨ ਨਾਲ ਦੂਜੇ ਕਿਸੇ ਮਨੁੱਖ ਦੇ ਅਧਿਕਾਰਾਂ ਦੀ ਉਲੰਘਣਾ ਹੁੰਦੀ ਹੈ। ਇਸ ਲਈ ਉਸ ਨੂੰ ਸਜ਼ਾ ਵੀ ਮਿਲ ਸਕਦੀ ਸੀ। ਇਸ ਯੁੱਗ ਵਿੱਚ ਅਜਿਹੀ ਮਨੁੱਖੀ ਸੋਚ ਤੋਂ ਮਨੁੱਖੀ ਅਧਿਕਾਰਾਂ ਨੂੰ ਬਚਾਉਣ ਦੀ ਲੋੜ ਸੀ। ਇਸ ਤੋਂ ਬਾਅਦ ਰਾਜਨੀਤਕ ਯੁੱਗ ਵਿਚ ਜ਼ਾਲਮ ਰਾਜੇ ਮਨੁੱਖੀ ਅਧਿਕਾਰਾਂ ਲਈ ਖਤਰਾ ਬਣ ਗਏ। ਇਕ ਰਾਜਾ ਜਦੋਂ ਦੂਜੇ ਰਾਜ ਤੇ ਹਮਲਾ ਕਰਦਾ ਤਾਂ ਉਸ ਵੇਲੇ ਮਨੁੱਖੀ ਅਧਿਕਾਰਾਂ ਦੀ ਬਹੁਤ ਉਲੰਘਣਾ ਹੁੰਦੀ ਸੀ।

ਇਸ ਵੇਲੇ ਮਨੁੱਖ ਇਕ-ਦੂਜੇ ਨੂੰ ਅਧਿਕਾਰ ਦੇਣ ਵਿਚ ਨਹੀਂ ਸਗੋਂ ਦੂਜੇ ਉਤੇ ਅਧਿਕਾਰ ਜਮਾਉਣ ਵਿਚ ਵਿਸਵਾਸ਼ ਰੱਖਦਾ ਸੀ। ਗੁਲਾਮੀ ਅਤੇ ਸਾਮਰਾਜਵਾਦ ਦੇ ਇਸ ਦੌਰ ਵਿਚ ਰਾਜਨੀਤਕ ਆਜਾਦੀ ਦੀਆਂ ਲੜਾਈਆਂ ਤਾਂ ਲੜੀਆਂ ਜਾਂਦੀਆਂ ਰਹੀਆਂ ਸਨ, ਪਰ ਮਨੁੱਖੀ ਅਧਿਕਾਰਾਂ ਦੀ ਆਵਾਜ਼ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਤੋਂ ਸਿਵਾਏ ਹੋਰ ਕਿਸੇ ਵੱਲੋਂ ਵੀ ਕਦੇ ਨਹੀਂ ਸੀ ਉਠਾਈ ਗਈ। ਇਹ ਅਵਾਜ਼ 20ਵੀਂ ਸਦੀ ਵਿੱਚ ਲੋਕ ਰਾਜ ਸਥਾਪਤ ਹੋਣ ਕਾਰਣ ਉਭਰਨ ਲੱਗੀ। ਸਭ ਤੋਂ ਪਹਿਲਾਂ ਸੰਯੁਕਤ ਰਾਸ਼ਟਰ ਨੇ ਦੂਜੇ ਵਿਸ਼ਵ ਯੁੱਧ ਵਿਚ ਹੋਏ ਮਨੁੱਖ ਤੇ ਜ਼ੁਲਮਾਂ ਨੂੰ ਵੇਖਕੇ 10 ਦਸੰਬਰ, 1948 ਈ. ਨੂੰ ਵਿਸ਼ਵ ਵਿਆਪੀ ਮਨੁੱਖੀ ਅਧਿਕਾਰ ਕਾਨੂੰਨ ਦੀ ਘੋਸ਼ਣਾ ਕੀਤੀ।

ਗੁਰਬਾਣੀ ਮਨੁੱਖੀ ਬਰਾਬਰੀ, ਸਰਬੱਤ ਦਾ ਭਲਾ ਅਤੇ ਵਿਸ਼ਵ ਵਿਆਪੀ ਸਾਂਝ, ਸਹਿਨਸ਼ੀਲਤਾ ਅਤੇ ਸ਼ਾਂਤੀ ਦਾ ਸੰਦੇਸ਼ ਦਿੰਦੀ ਹੈ। ਮਨੁੱਖੀ ਅਧਿਕਾਰਾਂ ਦੇ ਪੱਖ ਤੋਂ ਵੀ ਗੁਰਬਾਣੀ ਦੀ ਮਹਾਨਤਾ ਭਲੀ ਪ੍ਰਕਾਰ ਸਿੱਧ ਹੁੰਦੀ ਹੈ ਕਿ ਗੁਰਬਾਣੀ ਵਿਚ ਅੱਜ ਤੋਂ ਪੰਜ ਸਦੀਆਂ ਪਹਿਲਾਂ ਮੁਕੰਮਲ ਮਨੁੱਖੀ ਅਧਿਕਾਰਾਂ ਨੂੰ ਮਾਨਤਾ ਦਿਤੀ ਗਈ ਅਤੇ ਮਨੁੱਖੀ ਅਧਿਕਾਰਾਂ ਦੇ ਹੰਨਣ ਵਿਰੁੱਧ ਜ਼ੋਰਦਾਰ ਅਵਾਜ ਹੀ ਨਹੀਂ ਉਠਾਈ ਗਈ ਸਗੋਂ ਇਸ ਦੀ ਸਥਾਪਤੀ ਲਈ ਹਜ਼ਾਰਾਂ ਸ਼ਹੀਦੀਆਂ ਦੇਕੇ ਲੱਗਭਗ ਦੋ ਸਦੀਆਂ ਤਕ ਲੰਮਾ ਸੰਘਰਸ਼ ਵੀ ਕੀਤਾ ਗਿਆ। ਇਸ ਲਈ ਗੁਰਬਾਣੀ ਦੇ ਨਾਲ-ਨਾਲ ਸਾਰਾ ਸਿੱਖ ਇਤਿਹਾਸ ਵੀ ਮਨੁੱਖੀ ਅਧਿਕਾਰਾਂ ਲਈ ਲੜੀ ਗਈ ਜੰਗ ਦਾ ਇਕ ਜਿਉਂਦਾ-ਜਾਗਦਾ ਸਬੂਤ ਹੈ। ਗੁਰਬਾਣੀ ਵਿੱਚ ਮਨੁੱਖ ਦੇ ਸਰਵਪੱਖੀ ਅਧਿਕਾਰਾਂ ਦੀ ਮੰਗ ਕੀਤੀ ਗਈ ਹੈ। ਇਸ ਵਿੱਚ ਵਿਅਕਤੀਗਤ, ਪਰਿਵਾਰਕ, ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਹਰ ਤਰ੍ਹਾਂ ਦੇ ਅਧਿਕਾਰ ਸ਼ਾਮਲ ਹਨ। ਸੰਯੁਕਤ ਰਾਸ਼ਟਰ ਨੇ ਜਿਵੇਂ ਦੂਜੇ ਵਿਸ਼ਵ ਯੁੱਧ ਦੇ ਜ਼ੁਲਮਾਂ ਨੂੰ ਵੇਖਕੇ ਮਨੁੱਖੀ ਅਧਿਕਾਰਾਂ ਦਾ ਹੋਕਾ ਦਿਤਾ ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ

ਏਮਨਾਬਾਦ ਵਿੱਚ ਹੋਏ ਕਤਲੇਆਮ ਨੂੰ ਵੇਖਕੇ 16ਵੀਂ ਸਦੀ ਵਿੱਚ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਨੂੰ ਨਿੰਦਿਆ ਅਤੇ ਅਕਾਲ ਪੁਰਖ ਨੂੰ ਵੀ ਉਲਾਂਭਾ ਦਿੱਤਾ ਅਤੇ ਮਨੁੱਖ ਦੀ ਜਾਨ-ਮਾਲ ਦੀ ਰਾਖੀ ਲਈ ਜ਼ੋਰਦਾਰ ਸ਼ਬਦਾਂ ਵਿਚ ਆਖਿਆ:-

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥1॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥

(360)

ਮਨੁੱਖੀ ਅਧਿਕਾਰਾਂ ਲਈ ਗੁਰਬਾਣੀ ਵਿਚ ਬਹੁਤ ਡੂੰਘਾਈ ਅਤੇ ਵਿਸਤ੍ਰਿਤ ਪੱਧਰ ਤੇ ਵਰਣਨ ਕੀਤਾ ਗਿਆ ਹੈ। ਗੁਰਬਾਣੀ ਦੀਆਂ ਨਜ਼ਰਾਂ ਵਿਚ ਸਾਰੇ ਮਨੁੱਖ ਪਰਮਾਤਮਾ ਦੀ ਅੰਸ਼ ਹਨ। ਇਸ ਲਈ ਉਹਨਾਂ ਦਾ ਬਹੁਤ ਵੱਡਾ ਮਹੱਤਵ ਹੈ। ਹਰ ਮਨੁੱਖ ਨੂੰ ਇਜ਼ਤ ਨਾਲ ਜੀਣ-ਥੀਣ ਦਾ ਅਤੇ ਸੁੱਖ ਪ੍ਰਾਪਤ ਕਰਨ ਦਾ ਹੱਕ ਹੈ। ਦੁਨਿਆਵੀ ਪਦਾਰਥਾਂ ਉਤੇ ਅਤੇ ਕੁਦਰਤੀ ਸਾਧਨਾਂ ਤੇ ਸਭ ਮਨੁੱਖਾਂ ਦਾ ਬਰਾਬਰ ਦਾ ਹੱਕ ਹੈ। ਸਾਰੇ ਮਨੁੱਖ ਬਰਾਬਰ ਹਨ ਕੋਈ ਉਚ-ਨੀਚ ਜਾਂ ਚੰਗਾ-ਮੰਦਾ ਨਹੀਂ। ਸਾਰਿਆਂ ਵਿਚ ਉਸ ਇਕ ਪਰਮਾਤਮਾ ਦਾ ਹੀ ਨੂਰ ਹੈ। ਉਸੇ ਦਾ ਜੀਵਨ ਦਿਤਾ ਹੋਇਆ ਹੈ।ਗੁਰਬਾਣੀ ਦਾ ਉਪਦੇਸ਼ ਇਸ ਤਰ੍ਹਾਂ ਹੈ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

(1349)

ਇਸ ਲਈ ਜਾਤ-ਪਾਤ ਦੀ ਵੰਡ ਅਤੇ ਜਾਤ-ਪਾਤ ਦਾ ਅਹਿਸਾਸ ਨਿਰਮੂਲ ਹੈ। ਗੈਰ ਕੁਦਰਤੀ ਹੈ। ਜਦੋਂ ਪਰਮਾਤਮਾ ਹੀ ਸਭ ਦਾ ਸਰੋਤ ਹੈ ਤਾਂ ਜਾਤ-ਪਾਤ ਦਾ ਕੋਈ ਅਧਾਰ ਨਹੀਂ ਹੈ। ਇਹ ਕੋਈ ਸੱਚਾਈ ਨਹੀਂ ਹੈ ਸਗੋਂ ਸ਼ਾਤਰ ਮਨੁੱਖੀ ਸੋਚ ਦੀ ਕਾਢ ਹੈ। ਇਸ ਤੇ ਫਖਰ ਕਰਨਾ ਜਾਂ ਦ੍ਰਿੜਤਾ ਨਾਲ ਪਹਿਰਾ ਦੇਣਾ ਦੂਜੇ ਵਿਅਕਤੀਆਂ ਦੇ ਅਧਿਕਾਰਾਂ ਤੇ ਛਾਪਾ ਮਾਰਨਾ ਹੈ। ਕਿਸੇ ਵਿਅਕਤੀ ਨੂੰ ਆਪਣੇ ਆਪ ਨੂੰ ਉੱਚਾ ਸਮਝਣ ਅਤੇ ਦੂਜਿਆਂ ਨੂੰ ਨੀਵਾਂ ਸਮਝਣ ਦਾ ਕੋਈ ਅਧਿਕਾਰ ਨਹੀਂ ਹੈ। ਉਹ ਦੂਜਿਆਂ ਪਾਸੋਂ ਆਪਣੀ ਈਨ ਨਹੀਂ ਮੰਨਵਾ ਸਕਦਾ, ਕਿਸੇ ਦਾ ਦਿੱਲ ਨਹੀਂ ਦੁਖਾ ਸਕਦਾ ਹੈ। ਇਸ ਲਈ ਗੁਰਬਾਣੀ ਦਾ ਮਹਾਂਵਾਕ ਹੈ:-

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥

(1127)

ਤਥਾ

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥

(1384)

ਭਾਰਤੀ ਦਰਸ਼ਨ ਵਿੱਚ ਦੁਨੀਆਂ ਦੇ ਮੁੱਖ ਪਦਾਰਥ ਚਾਰ ਮੰਨੇ ਗਏ ਹਨ। ਇਹ ਹਨ ਧਰਮ, ਅਰਥ, ਕਾਮ ਅਤੇ ਮੋਖ। ਹਰ ਮਨੁੱਖ ਦਾ ਇਹਨਾਂ ਚਾਰ ਪਦਾਰਥਾਂ ਉੱਤੇ ਇਕੋ-ਜਿਹਾ ਅਧਿਕਾਰ ਹੈ। ਧਰਮ ਦਾ ਗਿਆਨ ਪ੍ਰਾਪਤ ਕਰਨ ਅਤੇ ਆਪਣੇ ਧਰਮ ਦੀ ਪਾਲਣਾ ਕਰਨਾ ਹਰ ਮਨੁੱਖ ਦਾ ਅਧਿਕਾਰ ਹੈ। ਕਿਸੇ ਵਿਅਕਤੀ ਦੇ ਧਰਮ ਨੂੰ ਜੋਰ-ਜ਼ਬਰ ਨਾਲ ਜਾਂ ਲਾਲਚ ਦੇਕੇ ਬਦਲਣ ਲਈ ਪ੍ਰੇਰਨਾ ਜਾਂ ਮਜਬੂਰ ਕਰਨਾ ਇਹ ਉਸ ਦੇ ਅਧਿਕਾਰ ਦੀ ਉਲੰਘਣਾ ਹੈ। ਅਰਥ ਦੇ ਵਿਚ ਧਰਮ ਨੂੰ ਛੱਡਕੇ ਦੁਨੀਆਂ ਦੇ ਹੋਰ ਸਾਰੇ ਪੱਖ ਸ਼ਾਮਲ ਹਨ। ਆਰਥਿਕ ਪੱਖ ਤੋਂ ਇਲਾਵਾ, ਸਮਾਜਿਕ, ਰਾਜਨੀਤਕ ਵਿਦਿਅਕ ਅਤੇ ਹੋਰ ਜੋ ਵੀ ਦੁਨਿਆਵੀ ਕਾਰ-ਵਿਹਾਰ, ਲੈਣ-ਦੇਣ ਉਹ ਸਭ ਅਰਥ ਦਾ ਹੀ ਭਾਗ ਹੈ। ਗੁਰੂ ਜੀ ਨੇ ਪਰਮਾਤਮਾ ਨੂੰ ਚਾਰ ਪਦਾਰਥਾਂ ਦਾ ਦਾਤਾ ਕਿਹਾ ਹੈ। ਉਸ ਦੀ ਭਜਨ-ਬੰਦਗੀ ਕਰਨ ਵਾਲਾ ਚਾਹੇ ਕਿਸੇ ਜਾਤੀ ਜਾਂ ਧਰਮ ਦਾ ਹੋਵੇ ਉਸ ਨੂੰ ਉਹ ਬਿਨਾ ਵਿਤਕਰੇ ਦੇ ਚਾਰ ਪਦਾਰਥਾਂ ਨਾਲ ਨਿਵਾਜਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:-

ਚਲਦਾ

9915805100

# ਬੇਇਨਸਾਫੀਆਂ

*ਸ਼ਮਸ਼ੇਰ ਸਿੰਘ*
*ਕੁਰਾਲੀ*

ਸੂਰਜ ਧਰਤੀ ਤੋਂ ਬਹੁਤ ਦੂਰ ਉਚਾਈ 'ਤੇ ਸਥਿਤ ਹੈ। ਧਰਤੀ ਨਾਲੋਂ ਆਕਾਰ ਵਿੱਚ ਵੀ ਵੱਡਾ ਦੱਸਿਆ ਜਾਂਦਾ ਹੈ। ਅਨੰਤਕਾਲ ਤੋਂ ਇਹ ਗਰਮੀ ਤੇ ਪ੍ਰਕਾਸ਼ ਸਾਰੇ ਸੰਸਾਰ ਨੂੰ ਲਗਾਤਾਰ ਦੇ ਰਿਹਾ ਹੈ। ਇਹ ਕੋਈ ਨਹੀਂ ਦੱਸ ਸਕਦਾ ਕਿ ਇਹ ਗਰਮੀ ਤੇ ਪ੍ਰਕਾਸ਼ ਕਿਸ ਤਰ੍ਹਾਂ ਕਾਇਮ ਰੱਖੇ ਹੋਏ ਹਨ। ਇਨਸਾਨ ਦੇ ਸਰੀਰ ਵਿੱਚ ਚੱਲ ਰਹੀ ਕ੍ਰਿਆ ਵਿੱਚ ਦਿਲ ਦਾ ਬਹੁਤ ਯੋਗਦਾਨ ਹੈ। ਇਨਸਾਨ ਜੋ ਵੀ ਕੰਮ ਕਰਦਾ ਹੈ, ਉਹ ਆਪਣੀ ਮਰਜ਼ੀ ਅਨੁਸਾਰ ਕਰਦਾ ਰਹਿੰਦਾ ਹੈ। ਦਿਲ ਇਨਸਾਨ ਦੀ ਲੋੜ ਅਨੁਸਾਰ ਉਸ ਦੀ ਹਰ ਵੇਲੇ ਮਦਦ ਵਿੱਚ ਹਾਜ਼ਰ ਰਹਿੰਦਾ ਹੈ। ਉਸ ਦੀ ਲੋੜ ਅਨੁਸਾਰ ਦਿਲ ਆਪਣੀ ਚਾਲ ਨੂੰ ਤੇਜ਼ ਤੇ ਹੌਲੀ ਕਰ ਲੈਂਦਾ ਹੈ ਤਾਂ ਕਿ ਉਸ ਵਲੋਂ ਕੀਤਾ ਜਾਣ ਵਾਲਾ ਕੰਮ ਠੀਕ ਤੇ ਸਫਲਤਾ ਨਾਲ ਹੋ ਸਕੇ। ਦਿਮਾਗੀ ਕੰਮ ਕਰਨ ਵੇਲੇ, ਖ਼ੂਨ ਦੀ ਵੱਧ ਸਪਲਾਈ ਦੀ ਲੋੜ ਨੂੰ, ਦਿਲ ਆਪਣੀ ਚਾਲ ਨੂੰ ਅਡਜਸਟ ਕਰਕੇ ਮਾਤਰਾ ਵਿੱਚ ਖ਼ੂਨ ਦਿਮਾਗ ਵਿੱਚ ਭੇਜਦਾ ਹੈ। ਦੌੜਨ ਵੇਲੇ ਜਾਂ ਕੋਈ ਸਰੀਰਕ ਕੰਮ ਜਾਂ ਖੇਡ ਖੇਡਣ ਵੇਲੇ ਇਹ ਆਪਣੀ ਚਾਲ ਨੂੰ ਲੋੜ ਅਨੁਸਾਰ ਘੱਟ ਵੱਧ ਕਰਕੇ ਬੰਦੇ ਦੀ ਹਰਕਤ ਅਨੁਸਾਰ ਲੋੜੀਂਦੀ ਮਾਤਰਾ ਵਿੱਚ ਖ਼ੂਨ ਦੀ ਸਪਲਾਈ ਜਾਰੀ ਰੱਖਦਾ ਹੈ।

ਜਦੋਂ ਇਨਸਾਨ ਆਰਾਮ ਕਰਦਾ ਹੈ ਤਾਂ ਦਿਲ ਆਪਣੀ ਚਾਲ ਨੂੰ ਇਨਸਾਨ ਦੀ ਮਰਜ਼ੀ ਅਨੁਸਾਰ ਢਾਲ ਲੈਂਦਾ ਹੈ। ਜਦੋਂ ਬੰਦਾ ਸੌਂ ਜਾਂਦਾ ਹੈ ਤਾਂ ਵੀ ਇਹ ਮੱਧਮ ਚਾਲ ਨਾਲ ਉਸ ਨੂੰ ਜਿਊਂਦਾ ਰੱਖਣ ਲਈ ਚਲਦਾ ਰਹਿੰਦਾ ਹੈ। ਇਨਸਾਨ ਘੂਕ ਸੌਂ ਜਾਂਦਾ ਹੈ ਪਰ ਦਿਲ ਨਹੀਂ ਸੌਂਦਾ ਇਹ ਚਲਦਾ ਰਹਿੰਦਾ ਹੈ। ਹਰ ਵੇਲੇ, ਹਰ ਹਾਲਤ ਵਿੱਚ ਬੰਦੇ ਦਾ ਸਾਥ ਦਿੰਦਾ ਹੈ। ਸਰੀਰ ਦਾ ਇਹ ਇਕ ਬਹੁਤ ਮਿਹਨਤੀ ਪੁਰਜ਼ਾ ਹੈ। ਬੰਦੇ ਦੇ ਜਨਮ ਤੋਂ ਮਰਨ ਤੱਕ, ਉਸ ਦੀ ਸੇਵਾ ਵਿੱਚ ਲੀਨ ਰਹਿੰਦਾ ਹੈ। ਜੋ ਇਨਸਾਨ ਅੱਜ ਅੱਸੀ ਸਾਲਾਂ ਦਾ ਹੈ ਜਾਂ ਇਸ ਤੋਂ ਵੀ ਵੱਧ ਦਾ ਹੈ ਤਾਂ ਵਿਚਾਰ ਕਰਨ ਤੋਂ ਪਤਾ ਲਗਦਾ ਹੈ ਕਿ ਉਸ ਦੇ ਦਿਲ ਨੂੰ ਬੇਰੋਕ ਚਲਦੇ ਨੂੰ ਅੱਸੀ ਸਾਲ ਜਾਂ ਵੱਧ ਹੋ ਗਏ ਹਨ। ਸਾਰੀ ਉਮਰ ਹਰ ਤਰ੍ਹਾਂ ਦੇ ਹਾਲਾਤਾਂ ਵਿੱਚ ਇਨਸਾਨ ਦੀ ਇਹ ਰੱਖਿਆ ਕਰਦਾ ਹੈ। ਇਸ ਤੋਂ ਬਿਨਾਂ ਇਨਸਾਨ ਇਸ ਸੰਸਾਰ ਵਿੱਚ ਨਹੀਂ ਰਹਿ ਸਕਦਾ। ਇਨਸਾਨ ਦਾ ਫਰਜ਼ ਬਣਦਾ ਹੈ ਕਿ ਉਹ ਇੰਨੇ ਮਿਹਨਤੀ ਅੰਗ ਦੀ ਰੱਖਿਆ ਉਸ ਤਰ੍ਹਾਂ ਕਰੇ ਜਿਸ ਤਰ੍ਹਾਂ ਉਸ ਦੀ ਦਿਲ ਵਲੋਂ ਕੀਤੀ ਜਾਂਦੀ ਹੈ।

ਬਹੁਤ ਸਾਰੇ ਲੋਕ ਐਸਾ ਨਹੀਂ ਕਰਦੇ। ਜ਼ਿੰਦਗੀ ਦਾ ਸਲੇਬਸ ਕੁੱਝ ਬਦਲਿਆ ਹੋਣ ਕਾਰਨ, ਅਜੋਕੇ ਸਮੇਂ ਵਿੱਚ, ਜਿਨ੍ਹਾਂ ਨੇ ਸਮਾਜ ਵਿੱਚ ਦੂਜਿਆਂ ਲਈ ਰੋਲ ਮਾਡਲ ਬਣਨਾ ਸੀ, ਉਹ ਆਪ ਹੀ ਕੁਰਾਹੇ ਪਏ ਦੇਖੇ ਜਾ ਸਕਦੇ ਹਨ। ਇਸ ਅੱਤ ਦੇ ਮਿਹਨਤੀ ਪੁਰਜ਼ੇ ਨਾਲ ਬੇਇਨਸਾਫੀ ਕਰਦੇ ਹਨ। ਇਸ ਤੇ ਅਤਿਆਚਾਰ ਕਰਕੇ ਇਸ ਨੂੰ ਆਪਣੀ ਚਾਲ ਚੱਲਣ ਤੋਂ ਹਟਾਉਣ ਦੇ ਯਤਨ ਕਰਦੇ ਹਨ। ਕਦੀ ਕੋਈ ਨਸ਼ਾ ਕਦੀ ਕੋਈ ਇਸ ਤੇ ਪਾਉਂਦੇ ਹਨ। ਨਸ਼ਿਆਂ ਦੇ ਅਸਰ ਨੂੰ ਆਪਣੇ ਤੇ ਝੱਲ ਕੇ ਇਹ ਆਪਣੇ ਮਾਲਕ ਦੀ ਸੇਵਾ-ਭਾਵ ਵਿੱਚ ਮਗਨ ਰਹਿੰਦਾ ਹੈ। ਆਪਣੇ ਫਰਜ਼ਾਂ ਪ੍ਰਤੀ ਕੁਤਾਹੀ ਨਹੀਂ ਕਰਦਾ। ਵਿਚਾਰ ਕਰਨ ਤੇ ਪਤਾ ਲੱਗ ਜਾਂਦਾ ਹੈ ਕਿ ਨਸ਼ੇ ਕਮਜ਼ੋਰ ਮਨ ਦੀ ਖ਼ੁਰਾਕ ਹਨ। ਨਸ਼ਿਆਂ ਨਾਲ ਮਨ ਹੋਰ ਕਮਜ਼ੋਰ ਹੋ ਜਾਂਦਾ ਹੈ। ਨਸ਼ਾ ਕਰਨ ਵਾਲੇ ਤੋਂ ਕਿਸੇ ਦਲੇਰਾਨਾ ਜਾਂ ਬਹਾਦਰੀ ਵਾਲੇ ਕੰਮ ਦੀ ਆਸ ਨਹੀਂ ਰੱਖੀ ਜਾ ਸਕਦੀ।

ਸਭ ਤੋਂ ਵੱਧ ਕੀਮਤੀ ਜਾਇਦਾਦ ਇਨਸਾਨ ਦੀ ਆਪਣੀ ਨਿੱਜੀ ਸਿਹਤ ਹੁੰਦੀ ਹੈ। ਜਾਨ ਨਾਲ ਹੀ ਜਹਾਨ ਹੈ ਆਪਣੀ ਸਿਹਤ ਦੀ ਪ੍ਰਵਾਹ ਕੀਤੇ ਬਿਨਾਂ ਇਨਸਾਨ ਦਾ ਜੀਵਨ ਸੌਖਾ ਨਹੀਂ ਹੋ ਸਕਦਾ। ਨਸ਼ਿਆਂ ਦੀ ਵਰਤੋਂ ਆਪਣੇ ਸਰੀਰ ਨਾਲ ਇੱਕ ਬੇਇਨਸਾਫੀ ਤੇ ਧੱਕਾ ਹੈ। ਮਸਤ ਜਵਾਨੀ ਨੂੰ ਹੋਰ ਕਿਸੇ ਨਸ਼ੇ ਦੀ ਲੋੜ ਹੀ ਨਹੀਂ ਹੁੰਦੀ। ਜਵਾਨੀ ਦਾ ਆਪਣਾ ਹੀ ਨਸ਼ਾ ਬਹੁਤ ਹੁੰਦਾ ਹੈ। ਅਕਸਰ ਇਹ ਪੜ੍ਹਨ ਸੁਣਨ ਨੂੰ ਮਿਲਦਾ ਹੈ ਕਿ ਪੰਜਾਬ ਵਿੱਚ ਨਸ਼ਿਆਂ ਦਾ ਛੇਵਾਂ ਦਰਿਆ ਵੱਗ ਰਿਹਾ ਹੈ। ਇਹ ਗੁਰੂਆਂ ਪੀਰਾਂ ਦੀ ਧਰਤੀ ਤੇ ਐਸਾ ਨਹੀਂ ਹੋਣਾ ਚਾਹੀਦਾ। ਸ਼ਾਮ ਨੂੰ ਨਸ਼ਾ ਪੀਣ ਵਾਲੇ ਦਾ ਚਿਹਰਾ ਸਵੇਰੇ ਸ਼ੀਸ਼ੇ ਵਿੱਚ ਦੇਖਣ ਨਾਲ ਤੇ ਉਸੇ

ਸ਼ਾਮ ਨੂੰ ਦੁੱਧ ਦਾ ਗਿਲਾਸ ਪੀਣ ਵਾਲੇ ਦਾ ਚਿਹਰਾ ਸਵੇਰੇ ਸ਼ੀਸ਼ੇ ਵਿੱਚ ਦੇਖਣ ਨਾਲ ਫਰਕ ਦਾ ਪਤਾ ਲੱਗ ਜਾਂਦਾ ਹੈ। "ਵਾਰਸਸ਼ਾਹ ਨਾ ਦੱਬੀਏ ਮੋਤੀਆਂ ਨੂੰ ਫੁੱਲ ਅੱਗ ਦੇ ਵਿੱਚ ਨਾ ਸਾੜੀਏ ਜੀ।"

ਇੱਕ ਵਾਰੀ ਇੱਕ ਬਾਪ ਤੇ ਪੁੱਤ, ਦੋਵੇਂ ਇਕੱਠੇ ਸ਼ਰਾਬ ਪੀ ਰਹੇ ਸਨ। ਨਸ਼ੇ ਵਿੱਚ ਧੁੱਤ ਬਾਪ ਆਪਣੇ ਪੁੱਤਰ ਨੂੰ ਕਹਿ ਰਿਹਾ ਸੀ "ਬੇਟਾ ਪੀਓ, ਪੀਓ, ਔਰ ਡਾਲੋ, ਕਿਆ ਬਾਤ! ਸ਼ਰਮਾ ਗਏ? ਅਗਰ ਆਪ ਬੀਸ ਸਾਲ ਪਹਿਲੇ ਹੋਤੇ ਤੋ ਦੇਖਤੇ ਫਿਰ ਆਪਨੀ ਮਾਂ ਕੀ ਬਿਊਟੀ"। ਬੱਚਿਆ ਦੀ ਪਰ ਵਰਿਸ਼ ਕਰਨਾ ਇਕ ਕਲਾ ਹੈ। ਦੁੱਧ ਤੇ ਪੁੱਤ ਨਿਗਰਾਨੀ ਮੰਗਦੇ ਹਨ। ਕਈ ਵਾਰੀ ਐਸਾ ਹੁੰਦਾ ਹੈ ਕਿ ਲੋਹੇ' ਤੇ ਲੱਗਿਆ ਜੰਗਾਲ ਹੀ ਉਸ ਨੂੰ ਖਤਮ ਕਰ ਦਿੰਦਾ ਹੈ। ਅੱਜ ਇਨਸਾਨ ਕੁਦਰਤ ਤੋਂ ਦੂਰ ਹੁੰਦਾ ਜਾ ਰਿਹਾ ਹੈ। ਬਨਾਵਟੀ ਚੀਜ਼ਾਂ ਨਾਲ ਜੁੜ ਰਿਹਾ ਹੈ। ਵਿਦਿਅਕ ਅਦਾਰਿਆਂ ਅਤੇ ਯੂਨੀਵਰਸਿਟੀਆਂ ਵਿੱਚ ਵਿਦਿਆਰਥੀ ਗਿਆਨ ਲੈਣ ਲਈ ਜਾਂਦੇ ਹਨ ਪਰ ਕਈ ਤਾਂ ਗਿਆਨ ਤੋਂ ਸਿਵਾਏ ਹੋਰ ਸਭ ਕੁੱਝ ਲੈ ਕੇ ਘਰ ਆ ਜਾਂਦੇ ਹਨ। ਵਿਚਾਰ ਕਰਨ ਦੀ ਸਖਤ ਲੋੜ ਹੈ। ਪੜ੍ਹੇ ਲਿਖੇ ਵਿਅਕਤੀ ਦਾ ਵਿਹਾਰ ਜੇਕਰ ਠੀਕ ਨਾ ਹੋਵੇ ਤਾਂ ਉਸ ਵਲੋਂ ਪੜ੍ਹੀ ਵਿਦਿਆ ਦੀ ਵੀ ਬੇਇਜ਼ਤੀ ਹੈ।

ਪ੍ਰਮਾਤਮਾ ਨੇ ਇਨਸਾਨ ਨੂੰ ਇੰਨੀ ਸਮਝ ਤੇ ਤਾਕਤ ਦਿੱਤੀ ਹੈ ਕਿ ਉਹ ਆਪਣੇ ਵਲੋਂ ਕੀਤੇ ਕੰਮਾਂ ਦੇ ਚੰਗੇ, ਮੰਦੇ ਫਲ ਦੀ ਵਿਚਾਰ ਕਰ ਸਕਦਾ ਹੈ।ਆਪਣੇ ਮਨ ਨੂੰ ਕਾਬੂ ਵਿੱਚ ਰੱਖ ਸਕਦਾ ਹੈ। ਪ੍ਰਮਾਤਮਾ ਦੀ ਇਸ ਬਖਸ਼ਿਸ਼ ਨੂੰ ਇਨਸਾਨ ਕਿੰਨਾ ਕੁ ਅਮਲ ਵਿੱਚ ਲਿਆਉਂਦਾ ਹੈ, ਇਹ ਉਸ ਦੀ ਆਪਣੀ ਕਲਾ ਹੈ। ਐਸਾ ਜੰਦਰਾ ਨਹੀਂ ਖ੍ਰੀਦਣਾ ਚਾਹੀਦਾ ਜਿਸ ਦੀ ਕੋਈ ਚਾਬੀ ਹੀ ਨਾ ਹੋਵੇ। ਸ਼ੇਰ ਤੇ ਸਵਾਰੀ ਕਰਨ ਦੀ ਕੋਸ਼ਿਸ਼ ਕਰਨਾ ਮੌਤ ਨੂੰ ਨਿਊਂਦਾ ਦੇਣਾ ਹੁੰਦਾ ਹੈ। ਘੋੜੇ 'ਤੇ ਅਸਵਾਰ ਹੋ ਕੇ ਸਹੀ ਚਾਲ ਚਲਦੇ ਘੋੜੇ ਦੇ ਛੈਂਟੇ ਮਾਰੀ ਜਾਣੇ ਖਤਰੇ ਤੋਂ ਖਾਲੀ ਨਹੀਂ ਹੁੰਦੇ। ਘੋੜੇ ਦੀ ਬਦਲਾ ਲਊ ਭਾਵਨਾ ਅਸਵਾਰੀ ਕਰ ਰਹੇ ਨੂੰ ਸਿਰ ਭਾਰ ਧਰਤੀ 'ਤੇ ਵੀ ਸੁੱਟ ਸਕਦੀ ਹੈ। ਹਰ ਸਮੇਂ ਹਰ ਹਾਲਤ ਵਿੱਚ ਡਿਊਟੀ ਤੇ ਹਾਜ਼ਰ ਆਪਣੇ ਸਹਿਯੋਗੀ ਦਿਲ ਉੱਤੇ ਤਰ੍ਹਾਂ-ਤਰ੍ਹਾਂ ਦੇ ਨਸ਼ੇ ਡੋਲ੍ਹ ਕੇ ਉਸ ਤੇ ਅੱਤਿਆਚਾਰ ਕਰੀਂ ਜਾਣੇ ਠੀਕ ਨਹੀਂ। ਸ਼ੇਖ ਸਾਦੀ ਦਾ ਕਥਨ ਹੈ ਕਿ "ਜਿਸ ਕਿਸੇ ਨੂੰ ਮੈਂ ਤੀਰ ਅੰਦਾਜ਼ੀ ਸਿਖਾਈ ਸੀ ਉਸ ਨੇ ਸਭ ਤੋਂ ਪਹਿਲਾਂ ਨਿਸ਼ਾਨਾ ਮੇਰੇ ਤੇ ਹੀ ਲਾਇਆ ਸੀ।" ਦਿਲ ਏਨਾ ਮਿਹਨਤੀ ਤੇ ਹਮਦਰਦ ਪੁਰਜ਼ਾ ਹੋਣ ਦੇ ਜਾਵਜੂਦ ਨਸ਼ੇ ਦਾ ਆਦੀ ਇਸ 'ਤੇ ਵੀ ਨਿਸ਼ਾਨੇ ਲਾਉਣ ਤੋਂ ਗੁਰੇਜ਼ ਨਹੀਂ ਕਰਦਾ।

ਨਰਮ ਰਬੜ ਦੇ ਟੁਕੜੇ ਨੂੰ ਖਿੱਚ ਕੇ ਵਧਾਇਆ ਜਾ ਸਕਦਾ ਹੈ। ਇਕ ਸਥਿਤੀ ਇਸ ਤਰ੍ਹਾਂ ਦੀ ਆ ਜਾਂਦੀ ਹੈ ਕਿ ਰਬੜ ਹੋਰ ਵਧਣ ਤੋਂ ਰੁਕ ਜਾਂਦੀ ਹੈ। ਮਾਮੂਲੀ ਹੋਰ ਖਿੱਚਣ ਤੇ ਉਸ ਦੇ ਟੁਕੜੇ ਹੋ ਜਾਂਦੇ ਹਨ। ਇਕ ਤੀਲੇ ਨੇ ਊਠ ਦੀ ਪਿੱਠ ਤੋੜ ਦਿੱਤੀ ਵਾਲੀ ਗੱਲ ਹੋ ਜਾਂਦੀ ਹੈ। ਇਸ ਤਰ੍ਹਾਂ ਰੋਜ਼ਾਨਾ ਕੀਤੇ ਜਾ ਰਹੇ ਨਸ਼ਿਆਂ ਰਾਹੀਂ ਕੀਤੇ ਗਏ ਅਤਿਆਚਾਰਾਂ ਦੀ ਤਾਬ ਨਾ ਝੱਲਦਾ ਹੋਇਆ ਦਿਲ ਬੇਵੱਸ ਹੋ ਕੇ ਚਲਣੋਂ ਬੰਦ ਹੋ ਜਾਂਦਾ ਹੈ। ਬੱਸ ਫੇਰ ਕੀ ਉਖੜੇ ਹੋਏ ਦਰਖਤਾਂ ਦੀ ਤਾਂ ਕੋਈ ਛਾਂ ਵੀ ਨਹੀਂ ਰਹਿੰਦੀ। ਕਿਸੇ ਨੇ ਲਿਖਿਆ ਹੈ ਕਿ:

"Heart is not a dustbin to dump everything in it, It is a golden box to collect sweet moments of life."

ਕਿਹਾ ਜਾਂਦਾ ਹੈ ਕਿ ਜ਼ਿੰਦਗੀ ਇਕ ਕਿਤਾਬ ਹੈ। ਇਸ ਦੇ ਪਹਿਲੇ ਪੰਨੇ ਤੇ ਜਨਮ ਲਫਜ਼ ਲਿਖਿਆ ਹੈ। ਆਖਰੀ ਸਫੇ ਤੇ ਲਫਜ ਮੌਤ ਲਿਖਿਆ ਹੁੰਦਾ ਹੈ। ਵਿਚੋਂ ਇਹ ਸਾਰੀ ਕਿਤਾਬ ਖਾਲੀ ਹੁੰਦੀ ਹੈ। ਖਾਲੀ ਸਫਿਆਂ ਤੇ ਇਨਸਾਨ ਨੇ ਆਪਣੀ ਕ੍ਰਿਤ ਕਮਾਈ ਲਿਖਣੀ ਹੁੰਦੀ ਹੈ। ਇਹ ਦੱਸਣ ਲਈ ਕਿ ਉਸ ਦਾ ਇਸ ਸੰਸਾਰ ਵਿੱਚ ਆਉਣ ਦਾ ਕੀ ਮੰਤਵ ਸੀ ਤੇ ਉਸ ਨੇ ਕਿਸ ਤਰ੍ਹਾਂ ਉਸ ਦੀ ਪੂਰਤੀ ਕੀਤੀ।ਪ੍ਰਮਾਤਮਾ ਨੇ ਪੱਕੇ ਤੌਰ ਤੇ ਸੰਸਾਰ ਵਿੱਚ ਰਹਿਣ ਦਾ ਪ੍ਰਬੰਧ ਤਾਂ ਕਿਸੇ ਦਾ ਵੀ ਨਹੀਂ ਕੀਤਾ। ਜਦੋਂ ਸੰਸਾਰ ਵਿੱਚ ਦੁੱਖ ਵੱਧ ਜਾਣ ਤਾਂ ਹਰ ਇੱਕ ਦੇ ਹਿੱਸੇ ਕੁੱਝ ਨਾ ਕੁੱਝ ਆ ਹੀ ਜਾਂਦਾ ਹੈ ਕਿਉਂਕਿ ਹਰ ਕੋਈ ਸੰਬੰਧਾਂ ਅਤੇ ਰਿਸ਼ਤਿਆਂ ਦੇ ਗੁੱਛੇ ਵਿੱਚ ਇਸ ਸੰਸਾਰ ਵਿੱਚ ਵਿਚਰ ਰਿਹਾ ਹੈ।

ਮਾਪੇ ਅਕਸਰ ਚਾਹੁੰਦੇ ਹਨ ਕਿ ਉਨ੍ਹਾਂ ਦੀ ਸੰਤਾਨ ਮੁਹਰਲੀ ਕਤਾਰ ਵਿੱਚੋ ਬੈਠੇ। ਇਸ ਆਸ਼ਾਵਾਦੀ ਸੰਸਾਰ ਵਿੱਚ ਜਣਨੀ ਦੀਆਂ ਆਪਣੇ ਬੱਚੇ ਪ੍ਰਤੀ ਕੁੱਝ ਸੱਧਰਾਂ

ਬਾਕੀ ਸਫਾ 31 'ਤੇ

# ਹੈਨਿ ਵਿਰਲੇ ਨਾਹੀ ਘਣੇ

*ਤਰਲੋਚਨ ਸਿੰਘ 'ਦੁਪਾਲਪੁਰ'*

ਗੁਰਦੁਆਰਿਆਂ ਵਿੱਚ ਹੁੰਦੇ ਸਮਾਗਮਾਂ ਮੌਕੇ ਉਥੋਂ ਦੇ ਪ੍ਰਬੰਧਕ ਸਾਹਿਬਾਨ ਆਮ ਤੌਰ 'ਤੇ ਇਹ ਦਾਅਵੇ ਕਰਦੇ ਰਹਿੰਦੇ ਹਨ ਕਿ ਸਾਡੇ ਇੱਥੇ ਪੰਥ ਪ੍ਰਵਾਣਿਤ ਰਹਿਤ ਮਰਯਾਦਾ ਦੀ ਪਾਲਨਾ ਕੀਤੀ ਜਾਂਦੀ ਹੈ। ਇਹ ਵੀ ਗੱਜ ਵੱਜ ਕੇ ਆਖਿਆ ਜਾਂਦਾ ਹੈ ਕਿ ਅਸੀਂ ਸ੍ਰੀ ਅਕਾਲ ਤਖਤ ਸਾਹਿਬ ਨੂੰ ਸਮਰਪਿਤ ਹਾਂ। ਜਦ ਕਿ ਉੱਥੇ ਅਖੰਡ ਪਾਠਾਂ ਦੀਆਂ ਲੜੀਆਂ ਵੀ ਚੱਲ ਰਹੀਆਂ ਹੁੰਦੀਆਂ ਹਨ। ਮੌਲੀ ਧਾਗੇ ਨਾਲ ਬੰਨੇ ਲਾਲ ਜਾਂ ਪੀਲੇ ਕੱਪੜੇ 'ਚ ਲਪੇਟੇ ਹੋਏ ਨਾਰੀਅਲ, ਕੁੰਭ ਦੀ ਚੱਪਣੀ ਉਪਰ ਪਏ ਸ਼ੋਭਾ ਵਧਾ ਰਹੇ ਹੁੰਦੇ ਹਨ। ਲਾਗੇ ਹੀ ਜੋਤ ਵੀ ਜਗ ਰਹੀ ਹੁੰਦੀ ਹੈ। ਸ਼ਾਮ ਨੂੰ ਪੜ੍ਹੀ ਜਾ ਰਹੀ ਰਹਿਰਾਸ ਵਿੱਚ

'ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤ ਏਕ ਨਾ ਮਾਨਯੋ॥'

ਸਵੱਈਆ ਪੜ੍ਹਨ ਦੇ ਨਾਲ ਨਾਲ ਪੰਥਕ ਵਿਧਾਨ ਦੀ ਅਣਦੇਖੀ ਕਰਦਿਆਂ, ਉਸੇ ਰਹਿਰਾਸ ਵਿੱਚ 'ਰਾਮ ਕਥਾ ਜੁਗ ਜੁਗ ਅਟੱਲ' ਵਾਲੀਆ ਪੰਕਤੀਆ ਵੀ ਪੜ੍ਹੀਆ ਜਾਂਦੀਆਂ ਹਨ। ਇਸੇ ਤਰ੍ਹਾਂ ਅਰਦਾਸ ਵਿੱਚ 'ਹੁਣ ਲਾਵਹੁ ਭੋਗੁ ਹਰਿ ਰਾਏ।॥' ਦੀ ਤੁਕ ਪੜ੍ਹ ਕੇ ਦੇਗ ਨੂੰ 'ਭੋਗ ਲਵਾਇਆ' ਜਾਂਦਾ ਹੈ। ਕਿਤੇ ਕਿਤੇ ਮੱਸਿਆ ਪੁੰਨਿਆ ਵੀ ਮਨਾਈਆ ਜਾਂਦੀਆਂ ਹਨ। ਇਹ ਸਾਰਾ ਕੁੱਝ ਦੇਖਦਿਆਂ ਕਿਹਾ ਜਾ ਸਕਦਾ ਹੈ ਇਨ੍ਹਾਂ ਗੁਰੂ ਘਰਾਂ ਵਿੱਚ ਪੰਥਕ ਰਹਿਤ ਮਰਯਾਦਾ ਦੀ ਨਹੀਂ, ਸਗੋਂ 'ਰਹਤ ਅਵਰ ਕਛੁ ਅਵਰ ਕਮਾਵਤ' ਦੀ ਪਾਲਣਾ ਕੀਤੀ ਜਾ ਰਹੀ ਹੁੰਦੀ ਹੈ।

ਗੁਰਮਤਿ ਪ੍ਰਚਾਰ ਦੇ ਕੇਂਦਰ ਸਮਝੇ ਜਾਂਦੇ ਐਸੇ ਸਿੱਖ ਗੁਰਦੁਆਰਿਆਂ ਵਿੱਚ ਚੱਲ ਰਹੀ 'ਮਿਲ ਗੋਭਾ ਮਰਯਾਦਾ' ਦੇਖਦਿਆਂ ਸਵਾਲ ਉੱਠਦਾ ਹੈ ਕਿ ਜੇ ਪੰਥ ਦੇ ਜਥੇਬੰਦਕ ਕੇ ਦਰਾਂ ਵਿੱਚ ਹੀ ਕੌਮੀ ਯੱਕ ਜਹਿਤੀ ਦੀ ਜਾਮਨ ਪੰਥ ਪ੍ਰਣਾਵਿਤ ਰਹਿਤ ਮਰਯਾਦਾ ਦੀ ਅਵੱਗਿਆ ਕੀਤੀ ਜਾ ਰਹੀ ਹੈ। ਤਾਂ ਨਿੱਜੀ ਤੌਰ 'ਤੇ ਭਾਵ ਵਿਅਕਤੀਗਤ ਰੂਪ ਵਿੱਚ ਇਸ 'ਤੇ ਕੌਣ ਚੱਲਦਾ ਹੋਵੇਗਾ? ਬੇਸ਼ੱਕ ਇਸ ਸਵਾਲ ਦਾ ਉੱਤਰ ਨਿਰਾਸ਼ ਕਰ ਦੇਣ ਵਾਲਾ ਹੀ ਹੋਵੇ। ਪਰ ਗੁਰਵਾਕ ਹੈ-

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜ ਸੰਸਾਰ॥

ਸਿੱਖੀ ਦੇ ਲੇਬਲ ਅਧੀਨ ਕਰੇ ਕਰਾਏ ਜਾ ਰਹੇ ਕਰਮ-ਕਾਂਡਾਂ, ਮਨਮਤਾਂ ਅਤੇ ਬਿਪਰ-ਵਰਤਾਰੇ ਦੇ ਪਏ ਘੜਮੱਸ ਵਿੱਚ ਵੀ ਕੋਈ ਐਸੇ ਚਾਨਣ ਮੁਨਾਰੇ ਹੁੰਦੇ ਨੇ, ਜਿਹੜੇ ਬਗੈਰ ਕਿਸੇ ਥੋਥੀ ਪ੍ਰਸਿੱਧੀ ਦੀ ਹੋੜ ਦੇ, ਪੰਥਕ ਮਰਯਾਦਾ ਦੇ ਕੌਮੀ ਬੰਧਾਨ ਵਿੱਚ ਜੀਵਨ ਗੁਜ਼ਾਰ ਦਿੰਦੇ ਹਨ। ਮਨ ਘੜਤ ਰਸਮਾਂ-ਰੀਤਾਂ ਦੇ ਬਰਖਿਲਾਫ ਚਟਾਨ ਵਾਂਗ ਖੜ੍ਹਦੇ ਹੋਏ ਕੌਮੀ ਮਰਯਾਦਾ ਤੋਂ ਰਾਈ ਭਰ ਵੀ ਇਧਰ ਉਧਰ ਨਹੀਂ ਹੁੰਦੇ। ਇਹ ਗੱਲ ਅਲੱਗ ਹੈ ਕਿ ਤੱਤਿ ਗੁਰਮਤਿ ਨੂੰ ਪ੍ਰਣਾਏ ਐਸੇ ਗੁਰੂ ਕੇ ਲਾਲ, ਦਿਖਾਵੇ ਜਾਂ ਅਡੰਬਰਾਂ ਤੋਂ ਦੂਰ ਰਹਿ ਕੇ ਸਾਦ ਮੁਰਾਦਾ ਜੀਵਨ ਬਤੀਤ ਕਰ ਜਾਂਦੇ ਹਨ। ਕਿਰਤ ਵਿਰਤ ਕਰਿ ਧਰਮ ਦੀ ਹੱਥਹੁੰ ਦੇ ਕੇ ਭਲਾ ਮਨਾਉਣ ਵਾਲਾ ਗਾਡੀ ਰਾਹ, ਉਨ੍ਹਾਂ ਨੂੰ ਇੰਨੀ ਵਿਹਲ ਹੀ ਨਹੀਂ ਦਿੰਦਾ ਕਿ ਉਹ ਡੇਰਾ-ਵਾਦੀਆਂ ਵਾਂਗ ਸਵੈ-ਪ੍ਰਚਾਰ ਦੀ ਡੁਗ ਡੁਗੀ ਵਜਾਉਂਦੇ ਫਿਰਨ। ਜਦ ਕਿ ਤੁਲਨਾਤਮਿਕ ਤੌਰ 'ਤੇ ਉਨ੍ਹਾਂ ਦਾ ਜੀਵਨ ਸੰਗਰਾਮ, ਰਾਗੀਆਂ, ਢਾਡੀਆਂ ਜਾਂ ਸਾਧ-ਬਾਬਿਆਂ ਨਾਲੋਂ ਕਿਤੇ ਵੱਧ ਪੰਥਕ ਰਹਿਤ-ਬਹਿਤ ਦਾ ਅਨੁਸਾਰੀ ਹੁੰਦਾ ਹੈ।

ਅਰਥਾਂ ਸਹਿਤ ਗੁਰਬਾਣੀ ਪੜ੍ਹਦਿਆਂ ਆਪਣਾ ਜੀਵਨ, ਪੰਥਕ ਜੁਗਤਿ ਮੁਤਾਬਕ ਢਾਲਣ ਵਾਲੇ ਐਸੇ ਹੀ ਇੱਕ ਮਿਸਾਲੀ ਸੱਜਣ ਸ: ਸਰਧਾ ਸਿੰਘ ਬਾਬਤ ਕੁੱਝ ਸਤਰਾਂ ਲਿਖਣ ਜਾ ਰਿਹਾ ਹਾਂ। ਜਿਨ੍ਹਾਂ ਨਾਲ ਵਿਚਾਰਧਾਰਕ ਸਾਂਝ ਸਦਕਾ ਮੇਰੀ ਉਨ੍ਹਾਂ ਨਾਲ ਦੋਸਤੀ ਸੀ। ਮੇਰੇ ਆਪਣੇ ਜਿਲ੍ਹਾ ਨਵਾ ਸ਼ਹਿਰ ਵਿੱਚ ਇਤਿਹਾਸਕ ਕਸਬੇ ਰਾਹੋਂ ਨਜ਼ਦੀਕ ਪਿੰਡ ਨੀਲੋ ਵਾਲ ਦੇ ਵਸਨੀਕ ਸੰਨ 1949 ਈ: ਵਿੱਚ ਜਨਮੇ ਭਾਈ ਸ਼ਰਧਾ ਸਿੰਘ ਨੇ ਸ਼ਾਦੀ ਉਪਰੰਤ ਅੰਮ੍ਰਿਤਪਾਨ ਕਰ ਲਿਆ। ਗੁਰਮਤਿ ਅਧਿਐਨ ਦੀ ਮਨਸਾ ਪੂਰੀ ਕਰਦਿਆਂ ਉਨ੍ਹਾਂ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਤੋਂ ਦੋ ਸਾਲਾ ਗੁਰਮਤਿ ਕੋਰਸ ਪਾਸ ਕਰਿਆ। ਕੋਰਸ ਕਰਦਿਆਂ ਉਹ ਮਿਸ਼ਨਰੀ ਕਾਲਜ ਨਾਲ ਐਸੇ ਜੁੜੇ ਕਿ ਉਨ੍ਹਾਂ ਆਪਣੇ ਜੀਵਨ 'ਚੋਂ ਫੋਕਟ ਕਰਮ-ਕਾਂਡਾਂ ਤੇ ਮਨਮਤੀ

ਰਸਮੋ-ਰਿਵਾਜ਼ਾਂ ਦਾ ਸਫਾਇਆ ਕਰਨਾ ਸ਼ੁਰੂ ਕਰ ਦਿੱਤਾ।

ਜਦੋਂ ਵੀ ਮੈਨੂੰ ਬਤੌਰ ਅਖੰਡ ਪਾਠੀ ਉਨ੍ਹਾਂ ਦੇ ਪਿੰਡ ਜਾਣ ਦਾ ਮੌਕਾ ਮਿਲਦਾ, ਉਹ ਅਕਸਰ ਮੇਰੇ ਨਾਲ ਸਿੱਖ ਸਮਾਜ ਵਿੱਚ ਛਾ ਚੁੱਕੇ ਅੰਧ-ਵਿਸ਼ਵਾਸ਼ਾਂ ਨੂੰ ਦੂਰ ਕਰਨ ਦੀਆਂ ਲੰਮੀਆਂ ਗੋਸ਼ਟੀਆਂ ਕਰਦੇ ਰਹਿੰਦੇ। ਖੇਤੀਬਾੜੀ ਦੇ ਕੰਮ ਧੰਦੇ ਕਰਦਿਆਂ ਉਨ੍ਹਾਂ ਕਦੇ ਵੀ ਗੁਰਬਾਣੀ ਦਾ ਨੇਮ ਪ੍ਰੇਮ ਨਹੀਂ ਖੁੰਝਾਇਆ। ਮਿਸ਼ਨਰੀ ਕਾਲਜ ਵਲੋਂ ਛਾਪਿਆ ਜਾਂਦਾ ਧਾਰਮਿਕ ਲਿਟਰੇਚਰ, ਖਾਸ ਕਰਕੇ ਮਾਸਿਕ ਮੈਗਜ਼ੀਨ 'ਸਿੱਖ ਫੁਲਵਾੜੀ'। ਖੁਦ ਪੜ੍ਹਨਾ ਅਤੇ ਹੋਰਾਂ ਨੂੰ ਇਸ ਦੇ ਪਾਠਕ ਬਣਾਉਣਾ, ਭਾਈ ਸ਼ਰਧਾ ਸਿੰਘ ਨੇ ਆਪਣਾ ਮਿਸ਼ਨ ਹੀ ਬਣਾਇਆ ਹੋਇਆ ਸੀ। ਵਿਚਾਰ-ਵਟਾਂਦਰੇ ਦੌਰਾਨ ਖੰਡਨ-ਮੰਡਨ ਕਰਦਿਆਂ ਉਹ ਹਮੇਸ਼ਾ ਹਸੂੰ-ਹਸੂੰ ਕਰਦੇ ਰਹਿੰਦੇ। ਗੁਰ ਮਰਿਯਾਦਾ ਤੋਂ ਉਲਟ ਰਸਮਾਂ ਰਿਵਾਜ਼ਾਂ 'ਚ ਫਸੇ ਮਨ-ਮਤੀਏ ਲੋਕਾਂ ਨਾਲ ਬਹਿਸ-ਮੁ-ਬਹਿਸਾ ਕਰਦਿਆਂ, ਉਹ ਕਦੇ ਤੈਸ਼ ਵਿੱਚ ਨਹੀਂ ਸਨ ਆਉਂਦੇ ਸਗੋਂ ਵਿਅੰਗ-ਮਈ ਅੰਦਾਜ਼ ਨਾਲ ਉਹ ਫੋਕਟ ਭਰਮਾਂ ਦੀ ਨਿਖੇਧੀ ਕਰਦੇ ਰਹਿੰਦੇ।

ਇਸੇ ਸਾਲ 2014 ਈ: ਦੇ ਫਰਵਰੀ ਮਹੀਨੇ ਦੀ 17 ਤਰੀਕ ਨੂੰ 65 ਕੁ ਸਾਲ ਦੀ ਉਮਰ ਵਿੱਚ ਜਦੋਂ ਉਹ ਅਚਾਨਕ ਅਕਾਲ ਚਲਾਣਾ ਕਰ ਗਏ, ਤਦੋਂ ਮੈਂ ਵੀ ਅਮਰੀਕਾ ਤੋਂ ਪਿੰਡ ਪਹੁੰਚਿਆ ਹੋਇਆ ਸਾਂ। ਸਰ੍ਹੀ ਕੈਨੇਡਾ ਰਹਿੰਦਾ ਉਨ੍ਹਾਂ ਦਾ ਛੋਟਾ ਬੇਟਾ ਹਰਵਿੰਦਰ ਸਿੰਘ ਵੀ ਪਿਤਾ ਦਾ ਸਦੀਵੀ ਵਿਛੋੜਾ ਸੁਣ ਕੇ, ਪਿੰਡ ਰਹਿੰਦੇ ਆਪਣੇ ਵੱਡੇ ਵੀਰ ਮਨਜੀਤ ਸਿੰਘ ਕੋਲ ਪਹੁੰਚਿਆ ਹੋਇਆ ਸੀ। ਦੋਹਾਂ ਸ਼ਾਦੀ ਸ਼ੁਦਾ ਗੁਰਸਿੱਖ ਭਰਾਵਾਂ ਕੋਲ ਅਫਸੋਸ ਨੂੰ ਬੈਠਿਆਂ, ਮੈਨੂੰ ਸ: ਸ਼ਰਧਾ ਸਿੰਘ ਦੀ ਸਿਧਾਂਤਕ ਪ੍ਰਪੱਕਤਾ ਬਾਬਤ ਹੋਰ ਬਹੁਤ ਕੁਝ ਅਜਿਹਾ ਸੁਣਨ ਨੂੰ ਮਿਲਿਆ, ਜਿਸਨੇ ਮੈਨੂੰ ਇਹ ਸਤਰਾਂ ਲਿਖਣ ਲਈ ਮਜ਼ਬੂਰ ਕਰ ਦਿੱਤਾ।

ਕਹਿੰਦੇ ਜਦ ਕਦੇ ਉਹ ਕਿਸੇ ਪ੍ਰਾਣੀ ਦੇ ਦਾਹ ਸੰਸਕਾਰ ਬਾਅਦ ਘਰੇ ਆਉਂਦੇ ਤਾਂ ਆਪਣੇ ਪ੍ਰਵਾਰ-ਜਨਾਂ ਨੂੰ ਸਖਤ ਹਦਾਇਤਾਂ ਦੇਣ ਲੱਗ ਪੈਂਦੇ ਕਿ ਮੇਰੀ ਮੌਤ ਤੋਂ ਬਾਅਦ ਕੋਈ ਰੋਣ-ਧੋਣ ਸਿੜ੍ਹੀ ਸਿਆਪਾ ਨਾ ਕੀਤਾ ਜਾਵੇ। ਨਾ ਹੀ ਕਿਸੇ ਵਹਿਮ-ਭਰਮ 'ਚ ਫਸ ਕੇ ਕੋਈ ਕਰਮ-ਕਾਂਡ ਹੀ ਕੀਤਾ ਜਾਵੇ, ਜੋ ਸਿੱਖ ਮਰਯਾਦਾ ਦੇ ਉਲਟ ਹੋਵੇ। ਉਹ ਅਕਸਰ ਹੀ ਕਿਹਾ ਕਰਦੇ ਸਨ ਕਿ ਸੁਰੱਖਿਆ ਸੈਨਾਵਾਂ ਦੇ ਜਾਬਤੇ ਵਾਂਗ ਪ੍ਰਵਾਨਿਤ ਰਹਿਤ ਮਰਯਾਦਾ ਵੀ ਸਿੱਖ ਸਮਾਜ ਲਈ 'ਕੋਡ ਆਫ ਕੰਡਕਟ' ਦੀ ਨਿਆਈਂ ਹੈ।

ਉਨ੍ਹਾਂ ਦੇ ਅੰਤ੍ਰਿਮ ਇਸ਼ਨਾਨ ਮੌਕੇ ਸਿਰਫ ਘਰਦਿਆਂ ਵਲੋਂ ਹੀ ਵਸਤਰ ਪਹਿਨਾਏ ਗਏ। ਰਿਸ਼ਤੇਦਾਰਾਂ ਨੂੰ ਪਹਿਲੋਂ ਹੀ ਮਨ੍ਹਾ ਕਰ ਦਿੱਤਾ ਗਿਆ ਸੀ। ਅੰਤਿਮ ਸੰਸਕਾਰ ਮੌਕੇ ਸਿੱਖ ਵਿਧਾਨ ਮੁਤਾਬਿਕ ਕੋਈ ਕਪਾਲ-ਕ੍ਰਿਆ, ਅੱਧ-ਮਾਰਗ, ਫੂਹੜੀ, ਦੀਵਾ ਜਾਂ ਅਗੀਠਾ ਕੀਲਣਾ ਵਰਗੀਆਂ ਮਨਮਤਾਂ ਕਤੱਈ ਨਹੀਂ ਕੀਤੀਆਂ ਗਈਆਂ। ਕਾਲ ਵੱਸ ਹੋ ਚੁੱਕੇ ਸਾਡੇ ਸਿਆਸੀ ਤੇ ਧਾਰਮਿਕ ਮੁਖੀਆਂ ਤੋਂ ਲੈ ਕੇ ਤਮਾਮ 'ਮਹਾਂ ਪੁਰਸ਼ਾਂ' ਤੱਕ ਸਭ ਦੇ ਅਸਤ ਜਰੂਰ 'ਪਾਏ' ਜਾਂਦੇ ਹਨ। ਕਈ ਵਾਰੀ ਇਹ ਬਿਪਰਵਾਦੀ ਰਸਮ ਨਿਭਾਉਣ ਮੌਕੇ, ਅਸਤ ਯਾਤਰਾ ਨੂੰ 'ਅਡੰਬਰੀ ਜਲੂਸ' ਬਣਾ ਦਿੱਤਾ ਜਾਂਦਾ ਹੈ। ਬਹੁਤੀ ਵਾਰ ਕਈ ਵਿਦੇਸ਼ੀ ਵਸਦੇ ਸਿੱਖ ਭਰਾ ਵੀ ਆਪਣੇ ਸਕੇ ਸਬੰਧੀਆਂ ਦੀਆਂ ਹੱਡੀਆਂ ਦੀ ਪੋਟਲੀ ਚੁੱਕੀਂ, ਉਚੇਚੇ ਤੌਰ 'ਤੇ ਪਤਾਲ ਪੁਰੀ ਸਾਹਿਬ ਨੂੰ ਭੱਜੇ ਜਾਂਦੇ ਹਨ। ਪਰ ਸ਼ਰਧਾ ਸਿੰਘ ਦੇ ਪੁੱਤਰਾਂ ਨੇ ਆਪਣੇ ਪਿਤਾ ਦੇ ਦਾਹ ਸੰਸਕਾਰ ਉਪਰੰਤ ਸਾਰੀ ਰਾਖ ਚੁੱਕ ਕੇ, ਯੋਗ ਜਿਹੇ ਥਾਂ ਟੋਆ ਪੁੱਟ ਕੇ ਦੱਬ ਦਿੱਤੀ। ਜਿਵੇਂ ਕਿ ਰਹਿਤ ਮਰਯਾਦਾ ਦੇ ਖਰੜੇ ਵਿੱਚ 'ਮਿਰਤਕ ਸੰਸਕਾਰ' ਦੇ ਸਿਰਲੇਖ ਅਧੀਨ ਹਦਾਇਤ ਲਿਖੀ ਹੀ ਹੋਈ ਹੈ।

ਅੰਤਮ ਅਰਦਾਸ ਸਮੇਂ ਇਲਾਹੀ ਬਾਣੀ ਦੇ ਭੋਗ ਉਪਰੰਤ ਕੀਰਤਨ ਤੋਂ ਇਲਾਵਾ ਮਿਸ਼ਨਰੀ ਕਾਲਜ ਲੁਧਿਆਣਾ ਤੋਂ ਆਏ ਹੋਏ ਭਾਈ ਹਰਜੀਤ ਸਿੰਘ ਨੇ ਗੁਰ-ਸ਼ਬਦ ਦੀ ਵਿਆਖਿਆ ਕੀਤੀ। ਨਾ ਹੀ ਇਸ ਮੌਕੇ ਮ੍ਰਿਤਕ ਪ੍ਰਾਣੀ ਦੇ 'ਨਮਿੱਤ' ਕੋਈ ਵਸਤਰ-ਬਰਤਨ ਭੇਟ ਕਰਨ ਦੀ 'ਭੇਡ ਚਾਲ' ਹੀ ਕੀਤੀ ਗਈ। ਅਤੇ ਨਾ ਹੀ 'ਸ਼ਰਧਾਂਜਲੀਆਂ' ਦੀ ਆੜ ਹੇਠ ਸੰਗਤ ਦਾ ਕੀਮਤੀ ਵਕਤ ਹੀ ਬਰਬਾਦ ਕੀਤਾ ਗਿਆ। ਕਿਉਂ ਜੋ ਸ਼ਰਧਾ ਸਿੰਘ ਜੀ ਪੁੱਤਰਾਂ ਨੂੰ ਆਦੇਸ਼ ਦੇ ਗਏ ਸਨ ਕਿ ਮੇਰੇ ਭੋਗ ਮੌਕੇ ਭਾਵੇਂ ਕੋਈ ਕਿੱਡੀ ਵੀ ਵੱਡੀ 'ਮਹਾਨ ਹਸਤੀ' ਕਿਉਂ ਨਾ ਆਈ ਹੋਵੇ, ਕਿਸੇ ਨੂੰ ਵੀ ਸ਼ਰਧਾਂਜਲੀ ਦੇ ਨਾਂ ਹੇਠ 'ਗੱਪ ਗੋਸ਼ਟੀ' ਚਲਾਉਣ ਦੀ ਕਦਾਚਿਤ ਆਗਿਆ ਨਹੀਂ ਦੇਣੀ।

ਉਨ੍ਹਾਂ ਦੇ ਦਰਸ਼ਨੀ ਚਿਹਰਿਆਂ ਮੋਹਰਿਆਂ ਵਾਲੇ ਦੋਹਾਂ ਸੂਝਵਾਨ ਪੁੱਤਰਾਂ ਨੇ ਸਤਿਕਾਰ ਭਰੀ ਭਾਵੁਕਤਾ ਨਾਲ ਦੱਸਿਆ

ਬਾਕੀ ਸਫਾ 32 'ਤੇ

# ਹਰਿਆਣਾ ਪ੍ਰਾਂਤ ਦਾ ਗੌਰਵਮਈ ਇਤਿਹਾਸਕ ਸਥਾਨ ਲਖਨੌਰ ਸਾਹਿਬ

*ਡਾ. ਸਾਹਿਬ ਸਿੰਘ ਅਰਸ਼ੀ*

ਮੈਂ ਆਪਣੇ ਮਿੱਤਰ ਸ: ਮਦਨ ਸਿੰਘ ਮਰਵਾਹਾ ਨੂੰ ਨਾਲ ਲੈ ਕੇ ਹਰਿਆਣਾ ਪ੍ਰਾਂਤ ਦੇ ਅਣਗੌਲੇ ਸਥਾਨ ਦੇ ਸਰਵੇ ਖਣ ਲਈ ਸਵੇਰੇ ਚੰਡੀਗੜ੍ਹ ਤੋਂ ਕਾਰ ਲੈ ਕੇ ਚੱਲਿਆ ਅਤੇ ਅੰਬਾਲਾ ਸ਼ਹਿਰ ਪੁੱਜ ਕੇ ਮਾਨਵ ਚੌਂਕ ਤੋਂ ਖੱਬੇ ਪਾਸੇ ਨੂੰ ਜਾਂਦੀ ਜਲਵੇੜਾ ਸੜਕ ਫੜੀ। ਸੌਂਢਾ, ਜਲਵੇੜਾ, ਬਹਿਬਲਪੁਰ ਪਿੰਡਾਂ ਤੋਂ ਹੁੰਦੇ ਹੋਏਂ ਅਸੀਂ ਲਖਨੌਰ ਸਾਹਿਬ ਪੁੱਜੇ। ਬਦਲਦੇ ਮੌਸਮ ਕਾਰਨ ਅਸਮਾਨ ਤੋਂ ਨਿੱਕੀ-ਨਿੱਕੀ ਕਣੀਆਂ ਦੀ ਫੁਹਾਰ ਵੀ ਪੈ ਰਹੀ ਸੀ ਜਿਸ ਦਾ ਅਸੀਂ ਵੀ ਆਨੰਦ ਮਾਣ ਰਹੇ ਸਾਂ।

ਲਖਨੌਰ ਸਾਹਿਬ ਮਾਤਾ ਗੁਜਰੀ ਦਾ ਜਨਮ ਸਥਾਨ ਹੈ। ਆਪ ਦੇ ਪਿਤਾ ਲਾਲ ਚੰਦ ਜੀ ਖੱਤਰੀ ਗੁਰੂ ਘਰ ਦੀ ਖਿੱਚ ਕਾਰਨ ਇੱਥੋਂ ਕਰਤਾਰਪੁਰ (ਜਲੰਧਰ) ਪੰਜਾਬ ਵਿੱਚ ਜਾ ਵੱਸੇ ਸਨ ਜਿੱਥੇ ਮਾਤਾ ਗੁੱਜਰੀ ਜੀ ਦੀ ਸ਼ਾਦੀ 1632 ਈ: ਵਿੱਚ ਗੁਰੂ ਤੇਗ ਬਹਾਦਰ ਜੀ ਨਾਲ ਹੋਈ। ਜਦੋਂ ਗੁਰੂ ਜੀ ਪਰਚਾਰ ਕਰਨ ਲਈ ਨਿਕਲੇ ਤਾਂ ਮਾਤਾ ਗੁਜਰੀ ਜੀ ਨੂੰ ਪਟਨੇ ਸ਼ਹਿਰ ਛੱਡ ਕੇ ਗਏ ਸਨ ਅਤੇ ਇੱਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ 1666 ਈ: ਵਿੱਚ ਅਵਤਾਰ ਧਾਰਿਆ। ਗੁਰੂ ਤੇਗ ਬਹਾਦਰ ਜੀ ਆਪਣੇ ਪਰਚਾਰਕ ਦੌਰੇ ਤੋਂ ਜਦੋਂ ਵਾਪਸ ਅਨੰਦਪੁਰ ਸਾਹਿਬ ਪੁੱਜੇ ਤਾਂ ਉਨ੍ਹਾਂ ਨੇ ਪਰਿਵਾਰ ਨੂੰ ਵੀ ਆਪਣੇ ਪਾਸ ਬੁਲਾਇਆ। ਸੰਦੇਸ਼ ਮਿਲਦੇ ਹੀ ਮਾਤਾ ਜੀ ਬਾਲਕ ਗੋਬਿੰਦ ਰਾਇ ਨੂੰ ਲੈ ਕੇ ਸਿੱਖਾਂ ਸੇਵਕਾਂ ਨਾਲ ਉਥੋਂ ਚੱਲ ਕੇ ਹਰਿਆਣਾ ਪ੍ਰਾਂਤ ਦੇ ਪੇਹੋਵਾ, ਕੁਰੂਕਸ਼ੇਤਰ ਆਦਿ ਤੋਂ ਹੁੰਦੇ ਹੋਏ ਆਪਣੇ ਜਨਮ ਸਥਾਨ ਲਖਨੌਰ ਸਾਹਿਬ ਪੁੱਜੇ ਸਨ। ਉਸ ਵੇਲੇ ਗੁਰੂ ਜੀ ਦੀ ਉਮਰ ਕੇਵਲ ਸੱਤ ਸਾਲ ਦੀ ਹੀ ਸੀ। ਇੱਥੇ ਆਪ ਲਖਨੌਰ ਸਾਹਿਬ ਦੇ ਸਥਾਨ ਤੇ ਕਈ ਮਹੀਨੇ ਰਹੇ। ਇਥੇ ਹੀ ਬਾਲਕ ਗੋਬਿੰਦ ਰਾਇ ਸ਼ਸ਼ਤਰ ਅਤੇ ਗੁਰਬਾਣੀ ਦਾ ਅਭਿਆਸ ਕਰਦੇ ਸਨ। ਇੱਥੇ ਹੁਣ ਗੁਰਦਵਾਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰਦਵਾਰਾ ਸਾਹਿਬ ਵਿਖੇ ਮਾਤਾ ਜੀ ਅਤੇ ਬਾਲਕ ਗੋਬਿੰਦ ਰਾਇ ਜੀ ਨਾਲ ਸੰਬੰਧਿਤ ਦੁਰਲਭ ਵਸਤਾਂ ਪਈਆਂ ਹਨ ਜੋ ਇਸ ਪ੍ਰਕਾਰ ਹਨ: ਮਾਤਾ ਜੀ ਦਾ ਪਲੰਘ ਸਾਹਿਬ: ਗੋਬਿੰਦ ਰਾਇ ਜੀ ਦਾ ਪਲੰਘ ਸਾਹਿਬ, ਦੋ ਪਰਾਤਾਂ, ਦੋ ਤੀਰ, ਇਕ ਜਮਦਾੜ, ਇਕ ਕਟਾਰ, ਇਕ ਢਾਲ ਅਤੇ ਇਕ ਹੁਕਮਨਾਮਾ ਹੈ। ਗੁਰਦਵਾਰਾ ਸਾਹਿਬ ਵਿੱਚ ਇੱਕ ਬਾਉਲੀ ਬਣੀ ਹੋਈ ਹੈ। ਬਾਹਰਲੇ ਪਾਸੇ 'ਮਾਤਾ ਜੀ ਦਾ ਖੂਹ' ਯਾਦਗਾਰ ਵਜੋਂ ਸੰਭਾਲਿਆ ਹੋਇਆ ਹੈ। ਸਾਰੀਆਂ ਦੁਰਲਭ ਵਸਤਾਂ ਬਣਾਏ ਗਏ ਇੱਕ ਅਜਾਇਬ ਘਰ 'ਮਾਤਾ ਗੁਜਰੀ ਜੀ ਦਾ ਅਜਾਇਬ ਘਰ' ਵਿੱਚ ਸੰਭਾਲੀਆਂ ਹੋਈਆਂ ਹਨ। ਇਸ ਅਜਾਇਬ ਘਰ ਦਾ ਨੀਂਹ ਪੱਥਰ 15 ਮਈ 2008 ਨੂੰ ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਪ੍ਰਬੰਧਕ ਕਮੇਟੀ ਅਤੇ ਬਾਬਾ ਜਗਤਾਰ ਸਿੰਘ ਜੀ ਤਰਨਤਾਰਨ ਕਾਰ ਸੇਵਾ ਵਾਲਿਆਂ ਨੇ ਰੱਖਿਆ। ਸਾਂਈ ਫਕੀਰ ਸ਼ਾਹ ਭੀਖ ਜੋ ਸੈਯਦ ਕੁੱਲ ਵਿੱਚ ਪਿੰਡ ਸਿਆਨਾ, ਤਹਿਸੀਲ ਕੈਥਲ ਜ਼ਿਲਾ ਕਰਨਾਲ (ਹਰਿਆਣਾ) ਵਿਖੇ ਪੈਦਾ ਹੋਏ, ਬਾਲਕ ਗੋਬਿੰਦ ਰਾਇ ਦੇ ਜਨਮ ਸਮੇਂ ਪਟਨਾ ਸਾਹਿਬ ਪੁੱਜ ਕੇ ਦਰਸ਼ਨ ਕੀਤੇ ਤੇ ਪਰਖ ਵਜੋਂ ਦੋ ਮਠਿਆਈ ਦੀਆਂ ਮਟਕੀਆਂ ਭੇਟਾ ਕੀਤੀਆਂ। ਆਪ ਨੇ ਦੋਹਾਂ ਮਟਕੀਆਂ ਤੇ ਹੱਥ ਰੱਖ ਸਭ ਦਾ ਸਾਂਝਾ ਹੋਣ ਦਾ ਪ੍ਰਮਾਣ ਦਿੱਤਾ। ਸ਼ਾਹ ਭੀਖ ਜੀ ਆਖਰੀ ਆਯੂ ਵਿੱਚ ਠੱਸਕੇ ਨਗਰ ਜ਼ਿਲਾ ਕਰਨਾਲ ਵਿੱਚ ਰਹੇ। ਇੱਥੋਂ ਹੀ ਗੋਬਿੰਦ ਰਾਇ ਜੀ ਦੀ ਆਮਦ ਬਾਰੇ ਸੁਣ ਕੇ ਆਪ ਲਖਨੌਰ ਵਿਖੇ ਦਰਸ਼ਨ ਕਰਨ ਲਈ ਵੀ ਪੁੱਜੇ ਸਨ।

ਗੁਰਦੁਆਰਾ ਸਾਹਿਬ ਵਿੱਚ 12 ਕਮਰੇ ਬਣੇ ਹੋਏ ਹਨ। ਅੰਦਰ ਲੰਗਰ ਹਾਲ ਬਣਿਆ ਹੋਇਆ ਹੈ ਜੋ ਹਮੇਸ਼ਾਂ ਚੱਲਦਾ ਰਹਿੰਦਾ ਹੈ। ਮਾਤਾ ਗੁਜਰੀ ਜੀ ਦਾ ਜਨਮ ਦਿਨ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ ਅਤੇ ਇਥੇ ਭਾਰੀ ਇਕੱਠ ਹੁੰਦਾ ਹੈ। ਗੁਰਦੁਆਰਾ ਸਾਹਿਬ ਨਾਲ 50 ਕਿਲੇ ਜ਼ਮੀਨ ਵੀ ਲੱਗੀ ਹੋਈ ਹੈ। ਗੁਰਦੁਆਰਾ ਸਾਹਿਬ ਸ਼੍ਰੋ: ਗੁ: ਪ੍ਰ: ਕਮੇ

ਅਧੀਨ ਹੈ। ਸੇਵਾ ਸੰਭਾਲ ਲਈ ਲੋਕਲ ਕਮੇਟੀ ਬਣੀ ਹੋਈ ਹੈ। ਗੁਰਦੁਆਰਾ ਸਾਹਿਬ ਦੇ ਨਾਲ ਹੀ ਗੌਰਮਿੰਟ ਮਿਡਲ ਸਕੂਲ ਚੱਲ ਰਿਹਾ ਹੈ।

ਗੁਰਦੁਵਾਰਾ ਲਖਨੌਰ ਸਾਹਿਬ ਤੋਂ 3 ਕਿਲੋਮੀਟਰ ਦੀ ਦੂਰੀ ਤੇ ਗੁਰਦੁਆਰਾ ਮਰਦੋਂ ਸਾਹਿਬ ਹੈ। ਇੱਥੇ ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਭੋਰਾਂ ਸਾਹਿਬ ਬਣਿਆ ਹੋਇਆ ਹੈ। ਇਸ ਸਥਾਨ ਤੇ ਗੁਰੂ ਤੇਗ ਬਹਾਦਰ ਸਾਹਿਬ ਨੇ ਦੋ ਰਾਤਾਂ ਠਹਿਰ ਕੇ ਨਾਮ ਬਾਣੀ ਦਾ ਪ੍ਰਚਾਰ ਕੀਤਾ ਸੀ ਅਤੇ ਇੱਥੋਂ ਆਪ ਪਿੰਡ ਬੂੜੀਆ ਤਹਿਸੀਲ ਜਗਾਧਰੀ ਵੱਲ ਗਏ। ਮਰਦੋਂ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਦਿਹਾੜਾ ਬੜੀ ਸ਼ਰਧਾ ਨਾਲ ਮਨਾਇਆ ਜਾਂਦਾ ਹੈ। ਗੁਰਦੁਆਰਾ ਸਾਹਿਬ ਪਿੰਡ ਮਰਦੋਂ ਤੋਂ 500 ਮੀਟਰ ਦੀ ਦੂਰੀ ਤੇ ਹੈ। ਗੁਰਦੁਆਰਾ ਸਾਹਿਬ ਦੀ ਦੇਖ ਭਾਲ ਅਤੇ ਸੇਵਾ ਸੰਭਾਲ ਲੋਕਲ ਕਮੇਟੀ ਹੀ ਕਰਦੀ ਹੈ। ਗੁਰਦੁਆਰਾ ਸਾਹਿਬ ਛੇ ਏਕੜ ਵਿੱਚ ਬਣਿਆ ਹੋਇਆ ਹੈ। ਇਹ ਅਸਥਾਨ ਨੈਸ਼ਨਲ ਹਾਈਵੇ ਨੰ: 1 (ਦਿੱਲੀ-ਅੰਮ੍ਰਿਤਸਰ) ਕਸਬਾ ਮੋਹੜਾ ਤੋਂ 8 ਕਿਲੋਮੀਟਰ ਦੀ ਦੂਰੀ ਤੇ ਹੈ।

ਗੁਰਦੁਆਰਾ ਲਖਨੌਰ ਸਾਹਿਬ ਤੋਂ 7-8 ਕਿਲੋਮੀਟਰ ਦੀ ਦੂਰੀ ਤੇ ਗੁਰਦੁਆਰਾ ਗੇਂਦਸਰ ਸਾਹਿਬ ਵੀ ਬਣਿਆ ਹੋਇਆ ਹੈ। ਬਾਲਕ ਗੋਬਿੰਦ ਰਾਇ ਜੀ ਨੇ ਇੱਥੇ ਹੀ ਨਾਨਕੇ ਘਰ ਰਹਿੰਦਿਆਂ ਹੋਇਆਂ ਕਈ ਖੇਡਾਂ ਖੇਡੀਆਂ। ਹਾਣੀਆਂ ਨਾਲ ਗੇਂਦ ਖੇਡਦੇ ਸਨ। ਇੱਥੇ ਹੀ ਰਾਕਸ਼ ਰੂਪੀ ਸਰਪ ਦਾ ਤੀਰ ਮਾਰ ਕੇ ਉਧਾਰ ਕੀਤਾ। ਇੱਥੇ ਰਹਿੰਦੇ ਕੋਹੜੀਆਂ ਨੂੰ ਇਸ਼ਨਾਨ ਕਰਵਾ ਕੇ ਉਨ੍ਹਾਂ ਦਾ ਕੋਹੜ ਦੂਰ ਕੀਤਾ। ਇੱਥੇ ਨਾਲ ਹੀ ਸਰੋਵਰ ਸਾਹਿਬ ਬਣਿਆ ਹੋਇਆ ਹੈ। ਲੰਗਰ ਹਾਲ ਵੀ ਬਣਿਆ ਹੋਇਆ ਹੈ ਜਿਸ ਦਾ ਨੀਂਹ ਪੱਥਰ 2007 ਵਿੱਚ ਰਘੂਜੀਤ ਸਿੰਘ ਵਿਰਕ (ਕਰਨਾਲ) ਨੇ ਰੱਖਿਆ ਅਤੇ ਬਾਬਾ ਜਗਤਾਰ ਸਿੰਘ ਜੀ ਨੇ ਸੇਵਾ ਕਰਵਾਈ। ਇਸ ਗੁਰਦੁਆਰਾ ਸਾਹਿਬ ਦੀ ਵੀ ਵੱਖਰੀ ਲੋਕਲ ਕਮੇਟੀ ਬਣੀ ਹੋਈ ਹੈ। ਗੁਰਦੁਆਰਾ ਸਾਹਿਬ ਦੇ ਨਾਂ 10 ਕਿੱਲੇ ਜ਼ਮੀਨ ਵੀ ਲੱਗੀ ਹੋਈ ਦੱਸੀ ਜਾਂਦੀ ਹੈ।

ਲਖਨੌਰ ਸਾਹਿਬ ਛੋਟਾ ਜਿਹਾ ਪਿੰਡ ਹੈ ਜਿਸ ਦੀ ਵਸੋਂ ਤਕਰਬੀਨ 150 ਘਰਾਂ ਦੀ ਹੈ। ਇਸ ਇਤਿਹਾਸਕ ਸਥਾਨ ਨੂੰ ਮਾਨਤਾ ਦੇਣ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਯਤਨਾਂ ਨਾਲ ਵਧੇਰੇ ਯੋਗਦਾਨ ਪਾ ਸਕਦੀ ਹੈ। ਇੱਥੇ ਗਿਆਨੀ ਦਿੱਤ ਸਿੰਘ ਖਾਲਸਾ ਸਕੂਲ ਖੋਲ੍ਹਿਆ ਜਾਵੇ ਅਤੇ ਗੁਰਮਤਿ ਪ੍ਰਚਾਰ ਕੇਂਦਰ ਸਥਾਪਤ ਕਰਨ ਦੀ ਵੀ ਲੋੜ ਹੈ। ਇਸ ਪ੍ਰਕਾਰ ਹਰਿਆਣਾ ਪ੍ਰਾਂਤ ਵਿੱਚ ਸੰਗਤਾਂ ਨੂੰ ਨਾਲ ਜੋੜ ਕੇ ਗੁਰਸਿੱਖੀ ਦੀ ਜੋਤ ਜਗਾਈ ਜਾ ਸਕਦੀ ਹੈ।

----- 0 -----

**09463327557**




*ਬਲਜੀਤ ਸਿੰਘ ਵਿੱਡਿਆਂਵਾਲਾ*

ਸਵਾਰੀਆਂ ਬੱਸ ਵਿੱਚ ਚੜ੍ਹ ਰਹੀਆਂ ਸਨ ਤੇ ਉਤਰ ਰਹੀਆਂ ਸਨ। ਕੰਡਕਟਰ ਟਿਕਟਾਂ ਦੀ ਥਹੀ ਹੱਥ ਵਿੱਚ ਫੜੀ ਖਿੜਕੀ ਵਿੱਚ ਖੜ੍ਹਾ ਖੜ੍ਹਾ ਚੜ੍ਹਨ ਵਾਲੀਆਂ ਸਵਾਰੀਆਂ ਨੂੰ ਤਾੜ ਰਿਹਾ ਸੀ। ਬੱਸ ਚੱਲੀ ਤਾਂ ਕੰਡਕਟਰ ਨਵੀਂਆਂ ਚੜ੍ਹੀਆਂ ਸਵਾਰੀਆਂ ਦੀਆਂ ਟਿਕਟਾਂ ਕੱਟਣ ਲੱਗਾ। ਥੋੜ੍ਹਾ ਪੜ੍ਹੀ ਲਿਖੀ ਤੇ ਅੱਧਖੜ ਜਿਹੀ ਜਾਪਦੀ ਔਰਤ ਵੱਲ ਤਿਰਛੀ ਨਿਗ੍ਹਾ ਨਾਲ ਝਾਕਦਿਆਂ ਅਤੇ ਖਚਰੀ ਜਿਹੀ ਹਾਸੀ ਹੱਸਦਿਆਂ ਕੰਡਕਟਰ ਨੇ ਕਿਹਾ,"ਟਿਕਟ ਲੈ ਲੋ ਭੈਣ ਜੀ ਕਿ ਬਿਨਾ ਟਿਕਟ ਈ ਜਾਣਾ ਸਹੁਰਿਆਂ ਨੂੰ।"

ਬੀਬੀ ਦੇਖਣ ਨੂੰ ਭਾਵੇਂ ਥੋੜ੍ਹੀ ਸਿੱਧੀ ਲੱਗਦੀ ਸੀ ਪਰ ਤਪਾਕ ਦੇ ਕੇ ਬੋਲੀ,"ਅਹੁ ਤੇਰਾ ਜੀਜਾ ਖੜ੍ਹਾ ਭਾਈ ਪੀਲੀ ਜੀ ਪੱਗ ਆਲਾ, ਉਹਨੇ ਲੈਣੀ ਐ ਟਿਕਟ।" ਅਗਲੇ ਪਲ ਕੰਡਕਟਰ ਹੱਥ ਵਿੱਚ ਫੜੇ ਬਾਲ-ਪੈੱਨ ਨੂੰ ਕੰਨ ਤੇ ਟੰਗ ਕੇ ਸੱਜਾ ਹੱਥ ਝੋਲੇ ਵਿੱਚ ਪਾ ਕੇ ਕਿਸੇ ਸਵਾਰੀ ਦਾ ਬਕਾਇਆ ਮੋੜਨ ਲਈ ਭਾਨ ਗਿਣ ਰਿਹਾ ਸੀ। ਸਵਾਰੀਆਂ ਦੀ ਘੁਸਰ ਮੁਸਰ ਤੋਂ ਇੰਝ ਪ੍ਰਤੀਤ ਹੁੰਦਾ ਸੀ ਜਿਵੇਂ ਕਹਿ ਰਹੀਆਂ ਹੋਣ ਕਿ ਆਹ ਦਿੱਤਾ ਬੀਬੀ ਨੇ ਪੁੱਠਾ ਗੇੜਾ।

**9888515261**

# ਉਮੀਦ

*ਇਕਵਾਕ ਸਿੰਘ ਪੱਟੀ*

ਲਗਭਗ 3 ਸਾਲ ਹੋ ਚੱਲੇ ਨੇ, ਕਿ ਗੁਰਮੁੱਖ ਸਿੰਘ ਦੀ ਮਾਂ ਨੂੰ ਅਜੇ ਤੱਕ ਇਹ ਸਮਝ ਨਹੀਂ ਆ ਰਹੀ ਹੈ ਕਿ ਉਸਦਾ ਪੁੱਤਰ ਜਿਉਂਦਾ ਹੈ ਜਾਂ ਮਰ ਚੁੱਕਾ ਹੈ। ਜੇ ਮਰ ਚੁੱਕਾ ਹੈ ਤਾਂ ਉਸਦੀ ਮੌਤ ਦਾ ਸਰਟੀਫਿਕੇਟ ਉਸ ਨੂੰ ਮਿਲ ਜਾਵੇ, ਜੇ ਜਿਉਂਦਾ ਹੈ ਤਾਂ ਕਿੱਥੇ ਹੈ ? ਸ਼ਾਇਦ ਇਸ ਰਹੱਸ ਨੂੰ ਸਮਝਣ ਦੀ ਕੋਸ਼ਿਸ਼ ਕਰਨ ਵਿੱਚ ਲੱਗੀ ਦਾ ਦਿਮਾਗ ਅੱਧੇ ਤੋਂ ਵੱਧ ਪਾਗਲ ਹੋ ਚੁੱਕਾ ਸੀ । ਕਦੇ ਪੁੱਤ ਦੇ ਜ਼ਿਉਂਦੇ ਹੋਣ ਦੀ ਆਸ ਤੇ ਕਦੇ ਉਸਦੀ ਮੌਤ ਦਾ ਦੁੱਖ।

ਕਈ ਤਰ੍ਹਾਂ ਦੇ ਲੋਕ ਆਉਂਦੇ ਨੇ, ਗੁਰਮੀਤ ਕੌਰ ਨੂੰ ਦਿਲਾਸਾ ਦਿੰਦੇ ਨੇ, ਹੌਸਲਾ ਦਿੰਦੇ ਨੇ, ਕਈ ਵਾਰ ਘਰ ਦੀ ਚੋਂਦੀ ਛੱਤ, ਆਟੇ ਤੋਂ ਬਿਨ੍ਹਾਂ ਆਟੇ ਵਾਲਾ ਡਰੰਮ, ਤੇ ਅੱਗ ਤੋਂ ਬਿਨਾ ਚੁੱਲ੍ਹੇ ਨੂੰ ਦੇਖ ਕੇ ਕੁੱਝ ਨਗਦੀ ਵੀ ਦੇ ਜਾਂਦੇ ਨੇ । ਪਰ ਮਾਂ ਦੇ ਸਾਹਮਣੇ ਕੋਈ ਵੀ ਚੀਜ਼ ਉਸਦੇ ਪੁੱਤ ਦੇ ਬਰਾਬਰ ਨਹੀਂ ਖੜ੍ਹ ਸਕਦੀ। ਇਸੇ ਗ਼ਮ ਵਿੱਚ ਥਾਣੇ, ਕਚਹਿਰੀਆਂ, ਵਕੀਲਾਂ ਦੇ ਚੱਕਰ ਕੱਟਦਾ ਕੱਟਦਾ ਗੁਰਮੱਖ ਦਾ ਬਾਪ ਭੁੱਖ ਨਾਲ ਤੜਫਦਾ ਅਤੇ ਪਾਣੀ ਤੋਂ ਪਿਆਸਾ ਇਸ ਜਹਾਨੋਂ ਤੁਰ ਗਿਆ ।ਹੱਥੀਂ ਪਾਲੇ ਪੋਸੇ, ਵੱਡੇ ਕੀਤੇ, ਜਵਾਨ ਗੱਭਰੂ ਪੁੱਤ ਨੂੰ ਇੱਕ ਵਾਰ ਮਿਲਣ ਦੀ ਆਸ ਵਿੱਚ, ਮਿਲਣ ਤੋਂ ਪਹਿਲਾਂ ਹੀ ਇਸ ਸੰਸਾਰ ਤੋਂ ਕੂਚ ਕਰ ਗਿਆ। ਕਿਸਮਤ ਦੀ ਮਾਰ ਐਸੀ ਕਿ ਮਰਨ ਤੋਂ ਬਾਅਦ ਵੀ ਪੁੱਤ ਦਾ ਮੋਢਾ ਨਸੀਬ ਨਾਂ ਹੋਇਆ।

ਅੱਜ ਸ਼ਾਮੀਂ ਪਿੰਡ ਦੇ ਮੁਹਤਬਰ ਸ.ਬੰਤਾ ਸਿੰਘ ਨੇ ਗੁਰਮੀਤ ਕੌਰ ਨੂੰ ਦੱਸਿਆ ਕਿ ਫਲਾਣੇ ਪਿੰਡ ਦੀ ਜੇਲ੍ਹ ਵਿੱਚ ਸਫਾਈ ਵਾਸਤੇ ਇੱਕ ਔਰਤ ਦੀ ਲੋੜ ਹੈ, ਤੂੰ ਚਲੀ ਜਾ, ਪੁਲਿਸ ਵਾਲਿਆਂ ਨਾਲ ਨੇੜਤਾ ਹੋਵੇਗੀ ਤਾਂ ਹੋ ਸਕਦਾ ਤੇ ਰੇ ਪੁੱਤ ਦਾ ਕੋਈ ਥਹੁ ਪਤਾ ਲੱਗ ਜਾਵੇ।

ਪਰ ਗੁਰਮੀਤ ਕੌਰ ਨੂੰ ਇੰਝ ਮਹਿਸੂਸ ਹੋਇਆ ਜਿਵੇਂ ਕਿਸੇ ਨੇ ਉਸਦੀ ਦੁਖਦੀ ਰਗ ਉੱਤੇ ਹੱਥ ਧਰ ਦਿੱਤਾ ਹੋਵੇ, ਕਿਉਂਕਿ ਪੁਲਿਸ ਦੇ ਨਾਮ ਅਤੇ ਵਰਦੀ ਤੋਂ ਹੀ ਉਸਨੂੰ ਨਫਰਤ ਹੋ ਚੁੱਕੀ ਸੀ। ਇੱਕ ਦਮ ਉਹ ਯਾਦਾਂ ਦੀ ਪਿਟਾਰੀ ਵਿੱਚ ਜਾ ਵੜੀਂ, ਜਦੋਂ ਉਹ ਭਿਆਨਕ ਸਮਾਂ ਸੀ, ਜਦ ਸਰਕਾਰਾਂ, ਜ਼ਾਲਮਾਂ ਦਾ ਰੂਪ ਧਾਰਨ ਕਰ ਗਈਆਂ ਸਨ । ਫੌਜੀ ਅਤੇ ਪੁਲਿਸ ਵਾਲ਼ਿਆਂ ਵਿੱਚ ਮੀਰ ਮੰਨੂ, ਜ਼ਕਰੀਆ ਖਾਨ, ਯਹੀਆ ਖਾਨ, ਸੂਬਾ ਸਰਹੰਦ ਦੀਆਂ ਰੂਹਾਂ ਪ੍ਰਵੇਸ਼ ਕਰ ਗਈਆਂ ਸਨ । ਕਿਵੇਂ ਘਰਾਂ ਵਿੱਚੋਂ ਚੁਣ ਚੁਣ ਕੇ ਸਿੱਖ ਦਿੱਖ ਵਾਲੇ ਹਰ ਬੱਚੇ, ਨੌਜਵਾਨ ਅਤੇ ਬਜੁਰਗਾਂ ਨੂੰ ਕਤਲ ਕੀਤਾ ਜਾਂਦਾ ਰਿਹਾ, ਕਿਵੇਂ ਪੂਰੇ ਪੰਜਾਬ ਦੀਆਂ ਨਹਿਰਾਂ ਸਿੱਖਾਂ ਦੀਆਂ ਲਾਸ਼ਾਂ ਨਾਲ ਭਰ ਗਈਆਂ ਸਨ। ਕਿਵੇਂ ਇਹ ਰਾਜ ਸੱਤਾ ਅਤੇ ਕੁਰਸੀ ਦੀ ਹਵਸ ਵਿੱਚ ਕਿਵੇਂ ਇਹ ਵਹਿਸ਼ੀ ਅਤੇ ਹਾਕਮ, ਚਿੱਟੇ ਦਿਨ ਵੇਲੇ ਵੀ ਕੁਕਰਮ ਕਰਨੋਂ ਨਹੀਂ ਡਰਦੇ ਸਨ। ਕਿਸ ਤਰ੍ਹਾਂ ਸਿੱਖਾਂ ਦੇ ਹੱਥ ਪਿੱਛੇ ਬੰਨ੍ਹ ਕੇ ਇੱਕ ਦੂਜੇ ਉੱਤੇ ਸੁੱਟ ਕੇ, ਜਿਉਂਦੇ ਵਿਅਕਤੀਆਂ ਦਾ ਢੇਰ ਬਣਾ ਕੇ ਉਸ ਉੱਪਰ ਮਿੱਟੀ ਦਾ ਤੇਲ ਛਿੜਕ ਕੇ ਅੱਗ ਲਗਾ ਦਿੱਤੀ ਜਾਂਦੀ ਸੀ। ਅਣਪਛਾਤੀਆਂ ਲਾਸ਼ਾਂ ਦੇ ਨਾਮ ਤੇ ਕਈ ਕਈ ਦੇਹਾਂ ਦਾ ਸੰਸਕਾਰ ਇੱਕੋਂ ਸਿਵੇ ਉੱਤੇ ਹੀ ਕਰ ਦਿੱਤਾ ਜਾਂਦਾ ਸੀ।

ਇਸੇ ਤਰ੍ਹਾਂ ਇੱਕ ਦਿਨ ਗੁਰਮੁੱਖ ਨੇ ਦੱਸਿਆ ਸੀ, ਮਾਂ! ਮੇਰੇ ਆੜੀ ਨੂੰ ਕੁੱਝ ਪੁਲਿਸ ਵਾਲੇ ਚੁੱਕ ਕੇ ਲੈ ਗਏ, ਮੈਂ ਵੀ ਉਸਦੇ ਨਾਲ ਸੀ, ਪਰ ਚੰਗੀ ਕਿਸਮਤ ਮੈਂ ਪਿਸ਼ਾਬ ਕਰਨ ਵਾਸਤੇ ਥੱਲੇ ਖੱਡ 'ਚ ਉਤਰਿਆ ਸੀ ਕਿ ਉਸਨੂੰ ਇਕੱਲਿਆਂ ਖੜ੍ਹੇ ਵੇਖ ਕੇ ਕੁੱਝ ਪੁਲਿਸ ਵਾਲਿਆਂ ਨੇ ਪਹਿਲਾਂ ਉਸ ਦੀ ਪੱਗ ਉਤਾਰ ਕੇ ਫੂਕ ਦਿੱਤੀ, ਫਿਰ ਜਬਰੀਂ ਸਿਗਰਟ ਉਸਦੇ ਮੂੰਹ ਵਿੱਚ ਤੁੰਨੀ ਤੇ ਫਿਰ ਉਸਦੇ ਢਿੱਡ ਵਿੱਚ ਲੱਤਾਂ ਮਾਰੀਆਂ । ਜਦ ਉਹ ਡਿੱਗ ਗਿਆ ਤਾਂ ਉਸਦੀ ਅਣਖ ਉਸਦੇ ਕੇਸਾਂ ਨੂੰ ਕੁੱਝ ਪੁਲਸੀਆਂ ਨੇ ਪੈਰਾਂ ਵਿੱਚ ਰੋਲਿਆ । ਉਸਨੇ ਬੜਾ ਜ਼ੋਰ ਲਾਇਆ ਕਿ ਉਹ ਪੁਲਸੀਆਂ ਦਾ ਮੁਕਾਬਲਾ ਕਰੇ, ਪਰ ਉਸਦੇ ਹੱਥ ਅਤੇ ਉਸਦੀਆਂ ਲੱਤਾਂ ਰੱਸੀ ਨਾਲ ਬੰਨ੍ਹ ਦਿੱਤੀਆਂ ਗਈਆਂ ਸਨ । ਮੈਂ ਚੋਰੀ ਛੁੱਪੇ ਵੇਖਣ ਤੋਂ ਬਿਨਾ

ਹੋਰ ਕੁੱਝ ਨਹੀਂ ਸੀ ਕਰ ਸਕਦਾ । ਫਿਰ ਉਸਦੇ ਢਿੱਡ ਵਿੱਚ ਗੋਲੀਆਂ ਮਾਰ ਕੇ ਮੇਰੀਆਂ ਅੱਖਾਂ ਦੇ ਸਾਹਮਣੇ ਮੇਰੇ ਆੜੀ ਨੂੰ ਮਾਰ ਦਿੱਤਾ ਤੇ ਉਸਦੇ ਕੋਲ ਕੁੱਝ ਬੰਦੂਕਾਂ ਤੇ ਰਿਵਾਲਰ ਸੁੱਟ ਦਿੱਤੇ । ਇੰਨੇ ਨੂੰ ਇੱਕ ਵੱਡਾ ਅਫਸਰ ਆ ਗਿਆ, ਉਸਨੇ ਪੁੱਛਿਆ ਇਹ ਤੁਸੀਂ ਕੀ ਕੀਤਾ ? ਤਾਂ ਸਾਰੇ ਖਾਕੀ ਵਰਦੀਆਂ ਵਾਲਿਆਂ ਨੇ ਕਿਹਾ, "ਜਨਾਬ! ਇਹ ਅੱਤਵਾਦੀ ਸੀ, ਪਹਿਲਾਂ ਇਸਨੇ ਹਮਲਾ ਕੀਤਾ ਤੇ ਜੁਆਬੀ ਕਾਰਵਾਈ ਵਿੱਚ ਮਾਰਿਆ ਗਿਆ ।"

ਮਾਂ ! ਮੈਂ ਕੁੱਝ ਨਹੀਂ ਕਰ ਸਕਿਆ ਤੇ ਉਥੋਂ ਦੌੜ ਕੇ ਇੱਥੇ ਆ ਗਿਆਂ । ਰਸਤੇ ਵਿੱਚ ਮੇਰਾ ਦਿਲ ਕਰੇ ਕਿ ਇਹਨਾਂ ਕੇਸਾਂ ਨੂੰ ਕਟਾ ਦੇਵਾਂ, ਕੜਾ ਲਾਹ ਕੇ ਸੁੱਟ ਦੇਵਾਂ । ਪਰ ਮੈਨੂੰ ਛੋਟੇ ਅਤੇ ਵੱਡੇ ਸਾਹਿਬਜ਼ਾਦੇ ਆ ਮਿਲੇ । ਸ਼ਾਬਾਸ਼ ਪੁੱਤ ! ਅਸੀਂ ਉਸ ਮਹਾਨ ਗੁਰੂ ਦੇ ਬੱਚੇ-ਬੱਚੀਆਂ ਹਾਂ ਜਿਸਨੇ ਸਾਡੇ ਲਈ ਆਪਣਾ ਸਰਬੰਸ ਵਾਰ ਦਿੱਤਾ ਸੀ ਤੇ ਸਾਨੂੰ ਆਪਣੇ ਪੁੱਤਰਾਂ ਜਿੰਨਾ ਮਾਣ ਬਖਸ਼ਿਆ ਸੀ।

ਦੋਹਾਂ ਮਾਂ-ਬੇਟੇ ਦੀਆਂ ਗੱਲਾਂ ਚੱਲ ਰਹੀਆਂ ਸਨ ਕਿ ਬਾਹਰੋਂ ਦਰਵਾਜ਼ਾ ਖੜਕਨ ਦੀ ਆਵਾਜ਼ ਆਈ । ਦਰਵਾਜ਼ਾ ਖੋਲਿਆ ਤੇ ਪੁਲਿਸ ਵਾਲਿਆਂ ਦੀ ਭੀੜ ਘਰ ਵਿੱਚ ਦਾਖਲ ਹੋਈ, ਇੱਕ ਅਫਸਰ ਬੋਲਿਆ, ਨੀ ਬੁੜੀਏ, ਮੁੰਡਾ ਕਿੱਥੇ ਆ ਤੇਰਾ? ਉਸਨੂੰ ਸਮਝਾ ਕੇ ਰੱਖ, ਸਾਨੂੰ ਖਬਰ ਮਿਲੀ ਹੈ ਕਿ ਉਸਦਾ ਖਾੜਕੂਆਂ ਨਾਲ ਉੱਠਣਾ ਬੈਠਣਾ ਹੈ, ਵੇਖੀਂ ਕਿਤੇ ਇਕੋ ਇੱਕ ਪੁੱਤ ਨਾ ਗਵਾ ਲਵੀਂ, ਕਹਿ ਕੇ ਪੁਲਿਸ ਵਾਲੇ ਵਾਪਸ ਚਲੇ ਗਏ ।

ਅਗਲੇ ਦਿਨ ਸਵੇਰੇ ਜਦ ਗੁਰਮੁੱਖ ਖੇਤਾਂ ਨੂੰ ਪਾਣੀ ਦੇਣ ਗਿਆ ਤਾਂ ਅੱਜ ਤਾਈਂ ਨਾ ਮੁੜਿਆ, ਗੁਰਮੀਤ ਨੂੰ ਪੂਰਾ ਸ਼ੱਕ ਹੈ ਕਿ ਪੁਲਿਸ ਵਾਲਿਆਂ ਨੇ ਉਸਨੂੰ ਜਾਂ ਤਾਂ ਅਣਪਛਾਤੀ ਲਾਸ਼ ਬਣਾ ਦਿੱਤੇ ਜਾਂ ਫਿਰ ਉਹ ਅੱਜ ਵੀ ਕਿਸੇ ਜੇਲ੍ਹ ਵਿੱਚ ਸੜ ਰਿਹਾ ਹੈ ।

ਕਿੱਥੇ ਗੁਆਚ ਗਈ ਹੈਂ? ਗੁਰਮੀਤ ਕੁਰੇ ! ਬੰਤਾ ਸਿੰਘ ਨੇ ਪੁਛਿਆ,

"ਕਿਤੇ ਨਹੀਂ, ਤੁਸੀਂ ਗੱਲ ਕਰ ਲੈਣਾ ਮੈਂ ਨੌਕਰੀ ਕਰ ਲਵਾਂਗੀ".. ਗੁਰਮੀਤ ਕੌਰ ਬੋਲੀ..

ਬੰਤਾ ਸਿੰਘ ਦੀ ਸਿਫਾਰਸ਼ ਨਾਲ ਗੁਰਮੀਤ ਕੌਰ ਨੇ ਜੇਲ੍ਹ ਵਿੱਚ ਸਫਾਈ ਕਰਮਚਾਰੀ ਵੱਜੋਂ ਡਿਊਟੀ ਸੰਭਾਲ ਲਈ, ਇੱਕ ਦਿਨ ਉਸਨੂੰ ਪਤਾ ਲੱਗਾ ਕਿ ਉਸ ਕਹਿਰੀ ਦਹਾਕੇ ਦੌਰਾਨ ਗ੍ਰਿਫਤਾਰ ਕੀਤੇ ਗਏ ੨ ਤੋਂ ਵੱਧ ਸਿੱਖ ਨੌਜਵਾਨ ਇਸੇ ਜੇਲ੍ਹ ਵਿੱਚ ਹਨ ਤਾਂ ਉਹਨਾਂ ਨੂੰ ਦੇਖਣ ਵਾਸਤੇ ਗੁਰਮੀਤ ਬੇਤਾਬ ਹੋ ਗਈ, ਖੌਰੇ ਉਸਦਾ ਪੁੱਤ ਵੀ ਇਹਨਾਂ ਵਿੱਚ ਹੋਵੇ । ਇਸੇ ਉਮੀਦ ਨਾਲ ਉਸਨੇ ਜੇਲ੍ਹ ਵਿੱਚ ਉਕਤ ਨੌਜਵਾਨਾਂ ਨਾਲ ਮੇਲ ਮਿਲਾਪ ਵਧਾਇਆ ਤਾਂ ਪਤਾ ਲੱਗਾ ਕਿ ਬਹੁਤਿਆਂ ਦੇ ਮਾਪਿਆਂ ਨੂੰ ਇਹ ਨਹੀਂ ਪਤਾ ਕਿ ਉਹਨਾਂ ਦੇ ਪੁੱਤ ਜਿਉਂਦੇ ਹਨ ਜਾਂ ਨਹੀਂ। ਗੁਰਮੀਤ ਕੌਰ ਨੂੰ ਆਪਣਾ ਪੁੱਤ ਗੁਰਮੁੱਖ ਤਾਂ ਨਾ ਇਹਨਾਂ ਵਿੱਚੋਂ ਲੱਭਿਆ, ਪਰ ਜਿੱਥੇ ਇੱਕ ਆਸ ਦੀ ਕਿਰਨ ਇਹਨਾਂ ਵੱਲ ਵੇਖ ਕੇ ਬੱਝ ਗਈ, ਉੱਥੇ ਉਸਨੂੰ ਇਹ ਸਾਰੇ ਹੀ ਗੁਰਮੁੱਖ ਜਾਪਣ ਲੱਗ ਪਏ। ਇੱਕ ਦਿਨ ਉਸਦਾ ਗੁਰਮੁੱਖ ਸੱਚ ਮੁੱਚ ਆ ਮਿਲੇਗਾ ਇਸੇ ਉਮੀਦ ਨਾਲ ਹੁਣ ਉਹ ਰੋਜ਼ਾਨਾ ਸਮੇਂ ਸਿਰ ਜੇਲ੍ਹ ਜਾਂਦੀ ਇੱਕ ਮਾਂ ਦੀ ਤਰ੍ਹਾਂ ਉਹਨਾਂ ਨੌਜਵਾਨਾਂ ਦੀ ਸੇਵਾ ਕਰਦੀ ਅਤੇ ਦੁੱਖ ਸੁੱਖ ਫਰੋਲਦੀ ਹੈ।

**www.ikwaksingh.com**

---- 0 ----

ਸਫਾ 25 ਦਾ ਬਾਕੀ

ਹੁੰਦੀਆਂ ਹਨ। ਉਹ ਤੁਰਨਾ ਸਿੱਖ ਰਹੇ ਬੱਚੇ ਦੇ ਕਦਮਾਂ ਵਿਚੋਂ ਆਪਣਾ ਤੁਰਦਾ ਦਿਲ ਦੇਖਦੀ ਹੈ। ਪੁੱਤਰ ਨੂੰ ਵਿਦਵਾਨ ਬਣਾਕੇ, ਮੋਹ ਨਾਲ ਭਰੀ ਉਹ ਅਕਸਰ ਸ਼ਕਾਇਤ ਕਰਦੀ ਹੈ ਕਿ "ਮੇਰਾ ਪੁੱਤਰ ਮੇਰੀ ਗੱਲ ਨਹੀਂ ਮੰਨਦਾ। " ਜਦੋਂ ਬੱਚਾ ਜੰਮਦਾ ਹੈ ਤਾਂ ਮਾਂ ਦੇ ਕੱਪੜੇ ਟੱਟੀ ਪਿਸ਼ਾਬ ਨਾਲ ਭਿੱਜੇ ਰਹਿੰਦੇ ਹਨ ਤੇ ਪੁੱਤਰ ਦੇ ਜਵਾਨ ਹੋਣ ਉਪਰੰਤ ਮਾਂ ਦੀਆਂ ਅੱਖਾਂ ਪਾਣੀ ਨਾਲ ਭਿੱਜੀਆਂ ਰਹਿੰਦੀਆਂ ਹਨ। ਕਾਇਨਾਤ ਦੇ ਮਾਲਕ, ਸ੍ਰਿਸ਼ਟੀ ਸਾਜਣ ਵਾਲੇ ਨੇ ਬੰਦੇ ਦਾ ਸਰੀਰ ਬਣਾ ਕੇ ਇਸ ਦੇ ਕੰਟਰੋਲ ਲਈ ਸਭ ਤੋਂ ਉਪਰਲੇ ਹਿੱਸੇ ਵਿੱਚ ਦਿਮਾਗ ਰੱਖਿਆ ਹੈ। ਇਸ ਦੀ ਯੋਗ ਵਰਤੋਂ ਬਹੁਤ ਮਹੱਤਵਪੂਰ ਹੈ। ਅੱਜ ਦੀ ਜਵਾਨੀ ਨੂੰ ਅਕਸਰ ਝੁਰੜੀਆਂ ਵਾਲਿਆਂ ਦੀਆਂ ਗੱਲਾਂ ਪਸੰਦ ਨਹੀਂ, ਜਦੋਂ ਕਿ ਝੁਰੜੀਆਂ ਜ਼ਿੰਦਗੀ ਦੀਆਂ ਉੱਚੀਆਂ ਨੀਵੀਆਂ ਵੱਟਾਂ ਉਤੋਂ ਲੰਘਦੇ ਟੱਪਦੇ ਸੰਘਰਸ਼ ਦੇ ਸਰਟੀਫਿਕੇਟ ਹਨ।

# ਆਪਣ ਹਥੀ ਆਪਣਾ ਆਪੇ ਹੀ ਕਾਜਿ ਸਵਾਰੀਐ

*ਗੁਰਦਰਸ਼ਨ ਸਿੰਘ ਮਾਵੀ*

ਆਦਮੀ ਹੱਥੀਂ ਕੰਮ ਕਰਕੇ ਹੀ ਤੰਦਰੁਸਤ ਰਹਿ ਸਕਦਾ ਹੈ। ਕੰਮ ਕਰਨਾ ਆਦਮੀ ਦਾ ਧਰਮ ਹੈ। ਗੁਰਬਾਣੀ ਵਿੱਚ ਵੀ ਲਿਖਿਆ ਹੈ, "ਆਪਣ ਹਥੀ ਆਪਣਾ, ਆਪੇ ਹੀ ਕਾਜਿ ਸਵਾਰੀਐ"। ਹੱਥੀਂ ਕੰਮ ਕਰਨ ਵਾਲੇ ਬੰਦੇ ਦੇ ਚਿਹਰੇ ਉਤੇ ਸੰਤੁਸ਼ਟੀ ਅਤੇ ਸਰੀਰ ਰਿਸ਼ਟ-ਪੁਸ਼ਟ ਰਹਿੰਦਾ ਹੈ। ਬਹੁਤੇ ਲੋਕੀਂ ਆਪਣਾ ਕੰਮ ਦੂਜੇ ਤੋਂ ਕਰਵਾ ਕੇ ਖੁਸ਼ ਹੁੰਦੇ ਹਨ। ਆਪ ਵਿਹਲੇ ਰਹਿ ਕੇ, ਵਧ ਖਾ ਕੇ, ਬਲੱਡ-ਪ੍ਰੈਸ਼ਰ ਜਾਂ ਸ਼ੂਗਰ ਦੇ ਮਰੀਜ਼ ਬਣ ਜਾਂਦੇ ਹਨ। ਘਰਾਂ ਵਿੱਚ ਬਹੁਤੀ ਵੇਰ ਲੜਾਈ ਕੰਮ ਪਿਛੇ ਹੁੰਦੀ ਹੈ। ਸੱਸ ਕੰਮ ਵਿੱਚ ਹੱਥ ਵਟਾਵੇ। ਵਿਹਲਾ ਬੰਦਾ ਕੰਮ ਵਿੱਚ ਨੁਕਸ ਕੱਢਦਾ, ਸ਼ਿਕਾਇਤਾਂ ਕਰਦਾ ਤੇ ਕਾਮੇ ਨੂੰ ਮਾੜਾ ਬੋਲਦਾ ਹੈ। ਵਿਹਲਾ ਬੰਦਾ ਸ਼ੈਤਾਨ ਦੀ ਟੂਟੀ ਹੁੰਦਾ ਹੈ ਜਦੋਂ ਕਿ ਕੰਮ ਕਰਨ ਵਾਲਾ ਕਾਮਾ ਦੇਸ਼ ਦੀ ਦੌਲਤ ਹੁੰਦਾ ਹੈ। ਆਪਣੀ ਪਸੰਦ ਦੇ ਕੰਮ ਵਿੱਚ ਸੁਰ-ਤਾਲ ਹੋਇਆ ਬੰਦਾ ਐਨਾ ਅਨੰਦਿਤ ਹੁੰਦਾ ਹੈ ਕਿ ਉਹ ਭੁੱਖ ਤੇਹ ਜਾਂ ਗਰਮੀ-ਸਰਦੀ ਭੁੱਲ ਜਾਂਦਾ ਹੈ। ਕੰਮ ਵਿੱਚ ਲੱਗੇ ਬੰਦੇ ਨੂੰ ਪਤਾ ਹੀ ਨਹੀਂ ਲੱਗਦਾ ਕਿ ਸਮਾਂ ਕਿੰਨਾ ਛੇਤੀ ਲੰਘ ਗਿਆ। ਬਹੁਤੇ ਬਜ਼ੁਰਗ ਆਪਣੀ ਖੁਸ਼ੀ ਨਾਲ ਘਰ ਦਾ ਜਾਂ ਸਮਾਜ ਦਾ ਨਿੱਕਾ ਮੋਟਾ ਕੰਮ ਕਰਦੇ ਰਹਿੰਦੇ ਹਨ ਜਿਸ ਨਾਲ ਤੰਦਰੁਸਤੀ ਬਣੀ ਰਹਿੰਦੀ ਹੈ ਤੇ ਸਮਾਂ ਬੋਝਲ ਨਹੀਂ ਲੱਗਦਾ।

ਕੰਮ ਕਰਨ ਨਾਲ ਆਤਮ-ਵਿਸ਼ਵਾਸ਼, ਗਿਆਨ, ਹੌਸਲਾ, ਹਿੰਮਤ ਤੇ ਸਤਿਕਾਰ ਵਧਦਾ ਹੈ। ਵਿਹਲੇ ਬੰਦੇ ਨੂੰ ਘਰ ਦੇ ਅਤੇ ਬਾਹਰ ਦੇ ਕੋਈ ਵੀ ਚੰਗਾ ਨਹੀਂ ਸਮਝਦੇ। ਵਿਹਲੇ ਨੂੰ ਸੌ ਗੱਲਾਂ ਸੁਣਨੀਆਂ ਪੈਂਦੀਆਂ ਹਨ। ਕੰਮ ਕਰਨ ਨਾਲ ਦਿਮਾਗ ਚੁਸਤ-ਫੁਰਤ ਰਹਿੰਦਾ ਤੇ ਸੋਚ ਸ਼ਕਤੀ ਵਧਦੀ ਹੈ। ਕਾਮਾ ਬੰਦਾ ਆਪਣੇ ਕੰਮ ਨੂੰ ਤੇਜ਼, ਵਧੀਆ, ਸੌਖਾ ਤੇ ਸੋਹਣਾ ਕਰਨ ਬਾਰੇ ਸੋਚਦਾ ਹੈ ਜਿਸ ਨਾਲ ਸਮਾਜ ਵਿੱਚ ਤਰੱਕੀ ਹੁੰਦੀ ਹੈ। ਪਹੀਏ ਦੀ ਖੋਜ ਤੋਂ ਬਾਅਦ ਰੇਹੜਾ, ਗੱਡਾ, ਤਾਂਗਾ, ਸਾਈਕਲ, ਮੋਟਰਸਾਈਕਲ, ਸਕੂਟਰ, ਟਰੱਕ, ਬੱਸ ਆਦਿ ਬਣੇ। ਹਵਾਈ ਜਹਾਜ, ਸੁਮੰਦਰੀ ਜਹਾਜ, ਟੈਂਕ, ਕੰਪਿਊਟਰ, ਮੋਬਾਈਲ ਆਦਿ ਕਾਮੇ ਬੰਦਿਆਂ ਦੇ ਕ੍ਰਿਸ਼ਮੇ ਹਨ। ਕੰਮ ਕਰਨ ਨਾਲ ਪੈਸੇ ਮਿਲਦੇ ਹਨ। ਜਿਹੜੇ ਦੇਸ਼ਾਂ ਦੇ ਲੋਕ ਇਮਾਨਦਾਰੀ ਨਾਲ ਨਿਰੰਤਰ ਕੰਮ ਕਰਦੇ ਹਨ ਉਹ ਦੇਸ਼ ਅਮੀਰ ਹਨ। ਪੰਜਾਬ ਵਿੱਚ ਵੀ ਜਦੋਂ ਤੱਕ ਹਰ ਨਿੱਕਾ-ਵੱਡਾ ਆਪਣਾ ਕੰਮ ਆਪ ਕਰਦਾ ਸੀ ਤਾਂ ਪੰਜਾਬ ਭਾਰਤ ਦਾ ਖੁਸ਼ਹਾਲ ਸੂਬਾ ਸੀ। ਹੁਣ ਕੰਮ ਕਰਨਾ ਛੱਡ ਦਿੱਤਾ ਤਾਂ ਭੈੜੀਆਂ ਆਦਤਾਂ ਵੱਧ ਗਈਆਂ। ਕੰਮ ਕਰਨ ਨਾਲ ਖੁਲ੍ਹ ਕੇ ਭੁੱਖ ਲੱਗਦੀ ਤੇ ਨੀਂਦ ਗੂੜ੍ਹੀ ਆਉਂਦੀ ਹੈ। ਕੰਮ ਕਰਨ ਵਾਲਾ ਵਿਹਲੇ ਨਾਲੋਂ ਜਿਆਦਾ ਤਕੜਾ, ਤੰਦਰੁਸਤ, ਹਿੰਮਤੀ ਤੇ ਚੜ੍ਹਦੀ ਕਲਾ ਵਾਲਾ ਹੁੰਦਾ ਹੈ। ਸਿਆਣੇ ਕਹਿੰਦੇ ਹਨ ਕਿ ਆਪਣਾ ਕੰਮ ਆਪ ਕਰਨ ਦਾ ਕੋਈ ਮੇਹਣਾ ਨਹੀਂ। ਸੋ ਸਾਨੂੰ ਵੀ ਆਪਣਾ ਕੰਮ ਆਪ ਕਰਨਾ ਚਾਹੀਦਾ ਹੈ। ਜਿਸ ਨਾਲ ਪੈਸਾ ਬਚਦਾ, ਸਿਹਤ ਠੀਕ ਰਹਿੰਦੀ ਤੇ ਖੁਸ਼ੀ ਮਿਲਦੀ ਹੈ।

98148-51298

---- 0 ----

ਸਫਾ 27 ਦਾ ਬਾਕੀ

"ਅੰਕਲ ਜੀ, ਸਾਡੇ ਡੈਡੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਡੂੰਘਾ ਅਧਿਐਨ ਕਰਦੇ ਰਹਿੰਦੇ ਸਨ। ਉਨ੍ਹਾਂ ਨੇ ਪ੍ਰੋ: ਸਾਹਿਬ ਸਿੰਘ ਜੀ ਵਲੋਂ ਕੀਤੇ ਗਏ ਸਟੀਕ ਦੀਆਂ ਦਸ ਪੋਥੀਆਂ (ਸ੍ਰੀ ਗੁਰੂ ਗ੍ਰੰਥ ਦਰਪਣ) ਘਰੇ ਰੱਖੀਆਂ ਹੋਈਆਂ ਸਨ। ਹੁਣ ਤੱਕ ਉਨ੍ਹਾਂ ਨੇ ਅੱਠ ਪੋਥੀਆਂ ਦਾ ਪਾਠ ਸੰਪੂਰਨ ਕਰ ਲਿਆ ਸੀ। ਸਾਨੂੰ ਸਦੀਵੀ ਵਿਛੋੜਾ ਦੇਣ ਤੋਂ ਕੁੱਝ ਦਿਨ ਪਹਿਲਾਂ ਹੀ ਉਨ੍ਹਾਂ ਨੌਵੀਂ ਪੋਥੀ ਅਰੰਭ ਕੀਤੀ ਸੀ।"

ਇਹ ਗੱਲ ਸੁਣ ਕੇ ਅਫਸੋਸ ਕਰਨ ਆਏ ਬੈਠੇ ਸਾਰੇ ਸੱਜਣਾਂ ਦਾ ਸ: ਸ਼ਰਧਾ ਸਿੰਘ ਦੀ ਯਾਦ ਵਿੱਚ ਸਿਰ ਝੁਕ ਗਿਆ।

"ਜਿਥੇ ਉਹ ਨਿਸ਼ਾਨੀ ਰੱਖ ਗਏ ਨੇ, ਉਥੋਂ ਹੁਣ ਮੈਂ ਪਾਠ ਸ਼ੁਰੂ ਕਰ ਕੇ, ਦੋਵੇਂ ਪੋਥੀਆਂ ਸੰਪੂਰਨ ਕਰਾਂਗਾ।

ਸ: ਸ਼ਰਧਾ ਸਿੰਘ ਦੇ ਵੱਡੇ ਪੁੱਤਰ ਨੇ ਅੱਖਾਂ ਸਾਫ ਕਰਦਿਆਂ ਜਦੋਂ ਇਹ ਆਖਿਆ ਤਾਂ ਉਹਦਾ ਗਲਾ ਭਰ ਆਇਆ।

001-408-915-1268

# ਸਿੱਖਿਆ ਦੇ ਮਾਧਿਅਮ ਬਾਰੇ ਸੁਪਰੀਮ ਕੋਰਟ ਦੇ ਆਦੇਸ਼ ਕਿੰਨੇ ਕੁ ਸਹੀ?

*ਪੰਡਿਤਰਾਓ ਧਰੇਨਵਰ, ਸਹਾਇਕ ਪ੍ਰੋਫੈਸਰ ਸਰਕਾਰੀ ਕਾਲਜ ਸੈਕਟਰ-46, ਚੰਡੀਗੜ੍ਹ।*

6 ਮਈ ਨੂੰ ਸੁਪਰੀਮ ਕੋਰਟ ਵਲੋਂ ਦਿੱਤਾ ਗਿਆ ਫੈਸਲਾ "ਰਾਜ ਸਰਕਾਰ ਭਾਸ਼ਾਈ ਘੱਟ-ਗਿਣਤੀਆਂ ਵੱਲੋਂ ਚਲਾਏ ਜਾਂਦੇ ਗ਼ੈਰ-ਸਰਕਾਰੀ ਸਕੂਲਾਂ ਵਿਚ ਪ੍ਰਾਇਮਰੀ ਪੱਧਰ 'ਤੇ ਸਿੱਖਿਆ ਦੇ ਮਾਧਿਅਮ ਵਜੋਂ ਖੇਤਰੀ ਭਾਸ਼ਾ ਨੂੰ ਲਾਜ਼ਮੀ ਤੌਰ 'ਤੇ ਲਾਗੂ ਨਹੀਂ ਕਰ ਸਕਦੀ" ਬਹੁਤ ਹੀ ਦੁਖਦਾਇਕ ਹੈ। ਇਸ ਫੈਸਲੇ ਨੇ ਸਾਰੇ ਭਾਸ਼ਾ ਪ੍ਰੇਮੀਆਂ ਨੂੰ ਦੁੱਖ ਪਹੁੰਚਾਇਆ ਹੈ। ਖਾਸ ਤੌਰ ਤੇ ਹੁਣ ਤੱਕ 8 ਗਿਆਨ ਪੀਠ ਪੁਰਸਕਾਰ ਜਿਤਣ ਵਾਲੇ ਕਰਨਾਟਕ ਦੇ ਸਾਹਿਤਕਾਰਾਂ ਨੂੰ ਤਾਂ ਝਿੰਜੋੜ ਕੇ ਰੱਖ ਦਿੱਤਾ ਹੈ ਕਿਉਂਕਿ 1970 ਵਿੱਚ ਕੰਨੜ ਭਾਸ਼ਾ ਦੇ ਵਿਕਾਸ ਲਈ "ਗੋਕਾਕ ਅੰਦੋਲਨ" ਕਰਨ ਵਾਲੇ ਕਰਨਾਟਕ ਦੇ ਲੋਕਾਂ ਨੇ ਕੰਨੜ ਭਾਸ਼ਾ ਦਾ ਵਿਕਾਸ ਇਨਾ ਕੀਤਾ ਹੈ ਕਿ ਸੱਭ ਤੋਂ ਵੱਧ ਗਿਆਨਪੀਠ ਅਤੇ ਕੇਂਦਰ ਸਾਹਿਤ ਅਕੈਡਮੀ ਐਵਾਰਡ ਜਿੱਤ ਚੁੱਕੇ ਹਨ। ਨਾ ਸਿਰਫ ਇਨਾ ਹੀ ਬਲਕਿ ਕਰਨਾਟਕ ਸਰਕਾਰ ਦੀ ਦਫਤਰੀ ਭਾਸ਼ਾ ਵਜੋਂ ਕੰਨੜ ਭਾਸ਼ਾ ਨੂੰ ਲਾਗੂ ਕਰ ਦਿੱਤਾ ਗਿਆ ਹੈ ਅਤੇ ਹਰ ਸਰਕਾਰੀ ਸਕੂਲ ਵਿੱਚ ਕੰਨੜ ਮਾਧਿਅਮ ਲਾਜ਼ਮੀ ਕਰ ਦਿੱਤੀ ਗਈ ਹੈ। ਪਰ ਸੁਪਰੀਮ ਕੋਰਟ ਦੇ ਇਸ ਫੈਸਲੇ ਨੇ ਲਗਭਗ 20 ਪ੍ਰਤੀਸ਼ਤ ਉਨ੍ਹਾਂ ਬੱਚਿਆਂ ਨੂੰ ਕੰਨੜ ਭਾਸ਼ਾ ਲਾਜ਼ਮੀ ਤੌਰ ਤੇ ਸਿਖਣ ਤੋਂ ਵੰਚਿਤ ਕੀਤਾ ਹੈ। ਸੁਪਰੀਮ ਕੋਰਟ ਦੇ ਇਸ ਫੈਸਲੇ ਨੇ ਬੇਸ਼ਕ ਉਨ੍ਹਾਂ ਮਾਪਿਆਂ ਨੂੰ ਖੁਸ਼ੀ ਲਿਆਂਦੀ ਹੋਵੇਗੀ ਜਿਹੜੇ ਆਪਣੇ ਬੱਚੇ ਦੀ ਤਰੱਕੀ ਅੰਗ੍ਰੇਜ਼ੀ ਮਾਧਿਅਮ ਵਿੱਚ ਪੜ੍ਹਾਉਣ ਦੇ ਨਾਲ ਦੇਖਦੇ ਹਨ। ਇਹ ਫੈਸਲਾ ਉਹ ਸਾਰੇ ਅਨੁਦਾਨ ਰਹਿਤ ਗੈਰ-ਸਰਕਾਰੀ ਸਕੂਲਾਂ ਲਈ ਖੁਸ਼ੀ ਦੀ ਗੱਲ ਹੈ ਜਿਹੜੇ ਅੰਗ੍ਰੇਜ਼ੀ ਭਾਸ਼ਾ ਵਿੱਚ ਸਿੱਖਿਆ ਦੇਣ ਦੇ ਨਾਲ-ਨਾਲ ਮਾਇਆ ਕਮਾਉਣ ਦੇ ਵਿੱਚ ਲੀਨ ਹੋ ਚੁੱਕੇ ਹਨ। ਪਰ ਇਸ ਫੈਸਲੇ ਨੇ ਕਰਨਾਟਕ ਦੇ ਵਿੱਚ ਨਵੇਂ ਭਾਸ਼ਾ ਅੰਦੋਲਨ ਦੀ ਸ਼ੁਰੂਆਤ ਕੀਤੀ ਹੈ ਕਿਉਂਕਿ ਸੁਪਰੀਮ ਕੋਰਟ ਦੇ ਇਸ ਫੈਸਲੇ ਤੋਂ ਬਾਅਦ ਕਰਨਾਟਕ ਦੇ ਸਾਰੇ ਗਿਆਨ ਪੀਠ ਐਵਾਰਡੀ ਅਤੇ ਬੁੱਧੀਜੀਵੀ ਇੱਕ ਮੰਚ ਤੇ ਆ ਕੇ ਇਕ ਸੁਰ ਨਾਲ ਕਰਨਾਟਕ ਸਰਕਾਰ ਦੀ ਮਦਦ ਕਰ ਰਹੇ ਹਨ। ਕੰਨੜ ਭਾਸ਼ਾ ਦੀ ਇੱਕ ਮਸ਼ਹੂਰ ਲੇਖਕ ਚੰਦਰ ਸ਼ੇਖਰ ਪਾਟਿਲ ਨੇ ਤਾਂ ਇਹ ਕਹਿ ਦਿੱਤਾ "ਨਾ ਸਿਰਫ ਕੰਨੜ ਬਲਕਿ ਦੇਸ਼ ਦੇ ਸਾਰਿਆਂ ਸੂਬਿਆਂ ਦੀਆਂ ਭਾਸ਼ਾਵਾਂ ਲਈ ਇਹ ਫੈਸਲਾ ਸੰਕਟ ਬਣੇਗਾ, ਸੰਵਿਧਾਨ ਵਿੱਚ ਸੋਧ ਕਰਨ ਲਈ ਕਰਨਾਟਕ ਸਰਕਾਰ ਪ੍ਰੇਰਣਾ ਸੂਤਰ ਬਣਨਾ ਚਾਹੀਦਾ ਹੈ ਵਰਨਾ ਅਸੀਂ ਸਰਕਾਰ ਦੇ ਖਿਲਾਫ ਹੀ ਅੰਦੋਲਨ ਸ਼ੁਰੂ ਕਰਾਂਗੇ।" ਕਰਨਾਟਕ ਦੇ ਪ੍ਰਸਿਧ ਲੇਖਕ ਅਤੇ ਗਿਆਨਪੀਠ ਐਵਾਰਡੀ ਪ੍ਰੋ.ਯੂ.ਆਰ ਅਨੰਤਮੂਰਤੀ ਨੇ ਇਹ ਕਹਿ ਦਿੱਤਾ "ਸੁਪਰੀਮ ਕੋਰਟ ਦਾ ਇਹ ਫੈਸਲਾ ਬੱਚਿਆਂ ਨੂੰ ਕੋਈ ਫਾਇਦਾ ਨਹੀਂ ਦੇਵੇਗਾ ਬਲਕਿ ਬੱਚਿਆਂ ਦੇ ਮਾਪਿਆਂ ਅਤੇ ਸਕੂਲ ਸੰਸਥਾਵਾਂ ਨੂੰ ਬਹੁਤ ਲਾਭ ਪਹੁੰਚਾਏਗਾ।" ਮਸ਼ਹੂਰ ਨਾਟਕਕਾਰ ਅਤੇ ਗਿਆਨ ਪੀਠ ਐਵਾਰਡੀ ਗਰੀਸ਼ ਕਰਨਾਡ ਨੇ ਇਹ ਕਹਿ ਦਿੱਤਾ ਕਿ ਕਰਨਾਟਕ ਸਰਕਾਰ ਨੂੰ ਸੁਪਰੀਮ ਕੋਰਟ ਵਿੱਚ ਨਜ਼ਰਸਾਨੀ ਪਟੀਸ਼ਨ ਦਾਖਿਲ ਕਰਨੀ ਚਾਹੀਦੀ ਹੈ । ਕੰਨੜ ਭਾਸ਼ਾ ਲਈ 2012 ਵਿੱਚ ਗਿਆਨਪੀਠ ਪੁਰਸਕਾਰ ਜਿਤਣ ਵਾਲੇ ਚੰਦਰਸ਼ੇਖਰ ਕੰਬਾਰ ਨੇ ਇਹ ਕਹਿ ਦਿੱਤਾ "ਦੇਸ਼ ਦੇ ਸਾਰੇ ਸੂਬੇ ਦੀਆਂ ਭਾਸ਼ਾਵਾਂ ਦੇ ਬੁਧੀਜੀਵੀਆਂ ਨੂੰ ਇਕ ਜੁਟ ਹੋਣਾ ਚਾਹੀਦਾ ਹੈ ਤਾਂ ਕਿ ਸੁਪਰੀਮ ਕੋਰਟ ਆਪਣੇ ਦਿੱਤੇ ਹੋਏ ਫੈਸਲੇ ਨੂੰ ਬਦਲ ਸਕੇ। ਕਰਨਾਟਕ ਦੇ ਵਿੱਚ ਇੱਕ ਆਮ ਰਾਏ ਵੀ ਉਭਰ ਕੇ ਆਈ ਹੈ ਕਿ ਦੇਸ਼ ਦੇ ਸਾਰੇ ਰਾਜਾਂ ਦੇ ਸਿੱਖਿਆ ਮੰਤਰੀਆਂ, ਸਾਹਿਤਕਾਰਾਂ ਅਤੇ ਬੁਧੀਜੀਵੀਆਂ ਦੀ ਇਕ ਮੀਟਿੰਗ ਬੁਲਾਉਣੀ ਚਾਹੀਦੀ ਹੈ।"

ਸੁਪਰੀਮ ਕੋਰਟ ਦੇ ਇਸ ਚਿੰਤਾਜਨਕ ਫੈਸਲੇ ਉਤੇ ਕੰਨੜ ਭਾਸ਼ਾ ਦੇ ਸਾਰੇ ਦੇ ਸਾਰੇ ਰੋਜ਼ਾਨਾ ਅਖਬਾਰਾਂ ਵਿੱਚ ਬਹੁਤ ਹੀ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ। ਸੰਪਾਦਕੀ

ਲੇਖ ਤੋਂ ਲੈ ਕੇ ਵੱਡੇ-ਵੱਡੇ ਲੇਖਕਾਂ ਦੇ ਲੇਖ ਵੀ ਇਸ ਮੁੱਦੇ ਤੇ ਛਪੇ ਹਨ। ਇਕ ਰੰਗ ਮੰਚ ਕਲਾਕਾਰ ਦੇ ਲੇਖਕ ਆਪਣੇ ਲੇ ਖ ਵਿੱਚ ਲਿਖਦੇ ਹਨ "ਸੁਪਰੀਮ ਕੋਰਟ ਦਾ ਇਹ ਫੈਸਲਾ ਭਾਸ਼ਾ ਦੇ ਅਧਾਰ ਤੇ ਬਣੇ ਹੋਏ ਬਹੁਤ ਸਾਰੇ ਸੂਬਿਆਂ ਦੀ ਹੋਂਦ ਤੇ ਹੀ ਸਵਾਲ ਖੜ੍ਹਾ ਕਰਦਾ ਹੈ।"

ਕੰਨੜ ਭਾਸ਼ਾ ਦੇ ਟੀ.ਵੀ ਚੈਨਲ ਤਾਂ ਸਵੇਰ ਤੋਂ ਲੈ ਕੇ ਸ਼ਾਮ ਤੱਕ ਇਸੀ ਖਬਰ ਤੇ ਚਰਚਾ ਕਰਦੇ ਨਜ਼ਰ ਆਏ। ਭਾਸ਼ਾ ਮਾਹਿਰ, ਬੁਧੀਜੀਵੀਆਂ ਨੂੰ ਸਟੂਡਿਓ ਵਿੱਚ ਸੱਦਾ ਦੇ ਕੇ ਮੁੱਦੇ ਤੇ ਵਿਸਥਾਰ ਵਿੱਚ ਚਰਚਾ ਕਰਨ ਵਾਲੇ ਟੀ.ਵੀ ਚੈਨਲ ਨੇ ਸੁਪਰੀਮ ਕੋਰਟ ਦੇ ਫੈਸਲੇ ਉਤੇ ਨਜ਼ਰਸਾਨੀ ਪਟੀਸ਼ਨ ਦਾਖਲ ਕਰਨ ਦੀ ਮੰਗ ਕੀਤੀ ਗਈ। ਪੂਰੇ ਕਰਨਾਟਕ ਤੋਂ ਆਏ ਬਹੁਤ ਸਾਰੇ ਫੋਨ ਕਾਲ ਨੂੰ ਧਿਆਨ ਨਾਲ ਸੁਣਨ ਵਾਲੇ ਟੀ.ਵੀ ਚੈਨਲ ਆਮ ਲੋਕਾਂ ਦੀ ਰਾਏ ਇਕਜੁੱਟ ਕਰਨ ਦੇ ਵਿੱਚ ਸਫਲ ਹੋ ਚੁੱਕੇ ਹਨ ਇਸੀ ਲਈ ਪੂਰੇ ਕਰਨਾਟਕ ਵਿੱਚ ਇੱਕ ਲਹਿਰ ਪੈਦਾ ਹੋਈ ਹੈ ਜਿਸ ਰਾਹੀਂ ਸੁਪਰੀਮ ਕੋਰਟ ਨੂੰ ਆਪਣੇ ਦਿੱਤੇ ਗਏ ਫੈਸਲੇ ਉਤੇ ਮੁੜ ਸੋਚਣਾ ਪਵੇਗਾ। ਸੁਪਰੀਮ ਕੋਰਟ ਦਾ ਫੈਸਲਾ ਨਾ ਸਿਰਫ ਕੰਨੜ ਭਾਸ਼ਾ ਦੇ ਉਤੇ ਹੀ ਲਾਗੂ ਹੋਵੇਗਾ ਬਲਕਿ ਦੇਸ਼ ਦੀਆਂ ਸਾਰੀਆਂ ਖੇਤਰੀ ਭਾਸ਼ਾਵਾਂ ਵਿਚ ਲਾਗੂ ਹੋਵੇਗਾ ਇਸ ਲਈ ਜੇਕਰ ਦੇਸ਼ ਦੇ ਸਾਰੇ ਲੋਕ ਇਕ ਜੁੱਟ ਹੋ ਕੇ ਸੁਪਰੀਮ ਕੋਰਟ ਨੂੰ ਬੇਨਤੀ ਕਰ ਸਕੇ ਤਾਂ ਜ਼ਰੂਰੀ ਤੌਰ ਤੇ ਸੁਪਰੀਮ ਕੋਰਟ ਨੂੰ ਮੁੜ ਵਿਚਾਰ ਕਰਨੀ ਪਵੇਗੀ। ਅਜ਼ਾਦੀ ਤੋਂ ਬਾਅਦ ਹੁਣ ਤੱਕ ਸਿਰਫ "ਕੁੱਲੀ, ਗੁੱਲੀ ਅਤੇ ਜੁੱਲੀ" ਪਾਉਣ ਲਈ ਲੜਨ ਵਾਲੇ ਅਸੀਂ ਸਾਰਿਆਂ ਨੂੰ ਸਦਾ ਲਈ ਜੀਵਤ ਭਾਸ਼ਾ ਦੇ ਬਚਾਓ ਲਈ ਲੜਨ ਦੀ ਲੋੜ ਹੈ। ਆਉਣ ਵਾਲੀ ਪੀੜੀ ਨੂੰ ਜੇ ਆਪਣੀ ਮਾਂ ਬੋਲੀ 'ਚ ਹੀ ਲੋਰੀ ਸੁਣਾਉਣਾ ਹੈ ਤਾਂ ਹਰੇਕ ਭਾਸ਼ਾ ਪ੍ਰੇਮੀ ਨੂੰ ਇਕ ਜੁੱਟ ਹੋ ਕੇ ਬੱਚਿਆਂ ਦੇ ਜਨਮ ਅਧਿਕਾਰ ਲਈ ਲੜਨਾ ਪਵੇਗਾ ਕਿਉਂਕਿ ਇਸ ਫੈਸਲੇ ਦੇ ਨਾਲ ਸਾਡੀ ਸੰਸਕ੍ਰਿਤੀ, ਸਭਿਆਚਾਰ ਨੂੰ ਦਰਸਾਉਣ ਵਾਲੀਆਂ ਬਹੁਤ ਸਾਰੀਆਂ ਭਾਸ਼ਾਵਾਂ ਦੀ ਹੌਲੀ-ਹੌਲੀ ਮੌਤ ਹੋ ਸਕਦੀ ਹੈ। ਲੋਕਤੰਤਰ ਦੇ ਵਿੱਚ ਇੰਨੀ ਤਾਕਤ ਹੈ ਕਿ ਸਰਵਉੱਚ ਅਦਾਲਤ ਦੇ ਫੈਸਲੇ ਵੀ ਸੰਸਦ ਵਿੱਚ ਬਦਲ ਸਕਦਾ ਹੈ। ਲੋਕਤੰਤਰ ਦੀ ਸੁੰਦਰਤਾ ਇੰਨੀ ਖੂਬਸੂਰਤ ਹੈ ਕਿ ਆਮ ਲੋਕਾਂ ਦੀ ਆਵਾਜ਼ ਅਦਾਲਤ ਦੇ ਆਦੇਸ਼ ਨੂੰ ਵੀ ਬਦਲਣ ਲਈ ਮਜ਼ਬੂਰ ਕਰ ਦਿੰਦੀ ਹੈ। ਇਸ ਲਈ ਦੇਸ਼ ਦੇ ਵੱਖ-ਵੱਖ ਸੂਬਿਆਂ ਦੇ ਬੁਧੀਜੀਵੀ, ਭਾਸ਼ਾ ਪ੍ਰੇਮੀਆਂ ਨੂੰ ਇਕ ਜੁੱਟ ਹੋ ਕੇ ਕਰਨਾਟਕ ਸਰਕਾਰ ਦੀ ਨਜ਼ਰਸਾਨੀ ਪਟੀਸ਼ਨ ਦੇ ਦਾਖਲ ਕਰਨ ਵਿੱਚ ਸਹਿਯੋਗ ਕਰਨਾ ਚਾਹੀਦਾ ਹੈ। ਦੇਸ਼ ਦੇ ਸਾਰੇ ਸੂਬਿਆਂ ਦੇ ਵਿੱਚ ਪੰਜਾਬ ਸੱਭ ਤੋਂ ਵੱਧ ਭੂਮਿਕਾ ਨਿਭਾ ਸਕਦਾ ਹੈ ਕਿਉਂਕਿ ਪੰਜਾਬੀ ਲੋਕ ਪੰਜਾਬੀ ਭਾਸ਼ਾ ਨੂੰ ਬਹੁਤ ਪਿਆਰ ਕਰਦੇ ਹਨ। ਇਹ ਵੱਖਰੀ ਗੱਲ ਹੈ ਕਿ ਪੰਜਾਬੀ ਲੋਕ ਲੱਚਰ ਗਾਣਿਆਂ ਤੇ ਨੱਚ ਕੇ ਅਤੇ ਖਰੀਦ ਕੇ ਕਿਤਾਬ ਨਾ ਪੜ੍ਹਨ ਕਾਰਨ ਪੰਜਾਬੀ ਭਾਸ਼ਾ ਦਾ ਸਤਿਕਾਰ ਨਹੀਂ ਕਰ ਰਹੇ ਪਰ ਅਮੀਰ ਅਤੇ ਪਵਿੱਤਰ ਪੰਜਾਬੀ ਭਾਸ਼ਾ ਨੂੰ ਬਚਾਉਣ ਲਈ ਹਰੇਕ ਪੰਜਾਬੀ ਸੜਕ ਤੇ ਉਤਰ ਕੇ ਲੜਨ ਲਈ ਵੀ ਤਿਆਰ ਹੋਵੇ ਪਰ ਅਫਸੋਸ ਦੀ ਗੱਲ ਇਹ ਹੈ ਕਿ ਸੁਪਰੀਮ ਕੋਰਟ ਦੇ ਇਸ ਫੈਸਲੇ ਉਤੇ ਪੰਜਾਬੀ ਟੀ.ਵੀ ਚੈਨਲਾਂ ਵਿੱਚ ਨਾ ਹੀ ਕੋਈ ਖਬਰ ਬਣੀ ਨਾ ਹੀ ਕੋਈ ਚਰਚਾ ਹੋਈ। ਪੰਜਾਬੀ ਅਖਬਾਰਾਂ ਵਿੱਚ ਕਿਸੇ ਵੀ ਵੱਡੇ ਸਾਹਿਤਕਾਰ ਦੁਆਰਾ ਇਸ ਮੁੱਦੇ ਤੇ ਨਾ ਲਿਖਣ ਕਾਰਨ ਆਮ ਲੋਕਾਂ ਨੂੰ ਇਸ ਫੈਸਲੇ ਦੇ ਅਸਰ ਬਾਰੇ ਪਤਾ ਵੀ ਨਹੀਂ ਹੈ। ਪੰਜਾਬੀ ਜਾਗਿਤੀ ਮੰਚ ਦੇ ਮੁਖੀ ਸਤਨਾਮ ਸਿੰਘ ਮਾਣਕ ਦੇ ਇੱਕ ਲੇਖ ਨੂੰ ਛੱਡ ਕੇ ਕਿਸੇ ਦੁਆਰਾ ਕੋਈ ਵੀ ਇਸ ਮੁੱਦੇ ਤੇ ਨਾ ਲਿਖਣਾ, ਪੰਜਾਬੀ ਸਾਹਿਤਕਾਰਾਂ ਉਤੇ ਹੀ ਸਵਾਲੀਆ ਚਿੰਨ ਲਗਦਾ ਹੈ। ਕਰਨਾਟਕ ਵਿੱਚ ਤਾਂ ਸਾਹਿਤਕਾਰ, ਬੁਧੀਜੀਵੀਆਂ ਨਾਲ-ਨਾਲ ਗਾਇਕ, ਕਲਾਕਾਰ ਸੜਕ ਤੇ ਉਤਰ ਕੇ ਕੰਨੜ ਭਾਸ਼ਾ ਲਈ ਲੜ ਰਹੇ ਹਨ ਪਰ ਸਿਰਫ ਪੈਸੇ ਲੈ ਕੇ ਸਟੇਜ਼ ਤੇ ਚੜ੍ਹਨ ਵਾਲੇ ਪੰਜਾਬ ਦੇ ਸਾਰੇ ਦੇ ਸਾਰੇ ਗਾਇਕਾਂ ਵਿੱਚ ਇਕ ਗਾਇਕ ਵੀ ਸੜਕ ਤੇ ਉਤਰ ਕੇ ਪੰਜਾਬੀ ਮਾਂ ਬੋਲੀ ਲਈ ਢੋਲ ਨਹੀਂ ਵਜਾ ਰਿਹਾ। ਜੇਕਰ ਇਕ ਵੀ ਪੰਜਾਬੀ ਗਾਇਕ ਪੰਜਾਬੀ ਮਾਂ ਬੋਲੀ ਲਈ ਸੱਚੇ ਮਨ ਤੋਂ ਸੜਕ ਤੇ ਉਤਰ ਕੇ ਗਾਏਗਾ ਤਾਂ ਪੂਰੇ ਦੇਸ਼ ਦੇ ਵਿੱਚ ਭਾਸ਼ਾ ਪ੍ਰਤੀ ਲਹਿਰ ਉਠ ਸਕਦੀ ਹੈ ਕਿਉਂਕਿ ਪੂਰਾ ਦੇਸ਼ ਪੰਜਾਬੀ ਭਾਸ਼ਾ ਦੇ ਗੀਤਾਂ ਨੂੰ ਇੰਨਾ ਪਿਆਰ ਕਰਦੇ ਹਨ ਕਿ ਦੇਸ਼ ਦੇ ਬੱਚੇ ਤੋਂ ਲੈ ਕੇ ਬੁੱਢੇ ਤੱਕ ਸਾਰੇ ਦੇ ਸਾਰੇ "ਬੋਲੋ ਤਾਰਾ ਰਾਰਾ" ਗਾਣੇ ਤੇ ਨੱਚ ਪੈਂਦੇ ਹਨ। ਪਰ ਇਹ ਦੁੱਖ ਦੀ ਗੱਲ ਹੈ ਕਿ ਸੁਪਰੀਮ ਕੋਰਟ ਦੇ ਇਸ ਫੈਸਲੇ ਉਤੇ ਜਨਤਕ ਜਾਗ੍ਰਿਤੀ ਪੈਦਾ ਨਹੀਂ ਹੋਈ ਹੈ

ਇਸ ਲਈ ਪੰਜਾਬੀ ਜਾਗ੍ਰਿਤੀ ਮੰਚ ਅਤੇ ਪੰਜਾਬੀ-ਕੰਨੜ ਸਾਹਿਤ ਸਭਾ ਦੇ ਪ੍ਰਬੰਧਕ ਬਹੁਤ ਜਲਦੀ ਹੀ ਜਲੰਧਰ ਵਿੱਚ ਇੱਕ ਮੀਟਿੰਗ ਕਰਨ ਜਾ ਰਹੇ ਹਨ ਜਿਸਦੇ ਵਿੱਚ ਕਰਨਾਟਕ ਤੋਂ ਗਿਆਨ ਪੀਠ ਐਵਾਰਡੀ ਚੰਦਰਸ਼ੇਖਰ ਕੰਬਾਰ ਪਹੁੰਚ ਰਹੇ ਹਨ।

ਸੁਪਰੀਮ ਕੋਰਟ ਦਾ ਇਹ ਫੈਸਲਾ ਨਾ ਸਿਰਫ ਕੰਨੜ ਭਾਸ਼ਾ ਲਈ ਇੱਕ ਬਹੁਤ ਵੱਡਾ ਝਟਕਾ ਹੈ ਬਲਕਿ ਅੰਗ੍ਰੇਜ਼ੀ ਦੀ ਲਪੇਟ ਵਿੱਚ ਫਸ ਕੇ ਅਲੋਪ ਹੋ ਰਹੇ ਬਹੁਤ ਸਾਰੇ ਸੂਬਿਆਂ ਦੀ ਭਾਸ਼ਾ ਲਈ ਖਤਰੇ ਦੀ ਘੰਟੀ ਹੈ। ਇਸ ਖਤਰੇ ਵਾਲੀ ਘੰਟੀ ਦੀ ਗੂੰਜ ਉਨ੍ਹਾਂ ਲੋਕਾਂ ਦੇ ਕੰਨਾਂ ਵਿੱਚ ਕਦੇ ਵੀ ਨਹੀਂ ਗੂੰਜੇਗੀ ਜਿਹੜੇ ਆਪਣੀ ਮਾਂ ਬੋਲੀ ਨੂੰ ਛੱਡ ਕੇ ਅੰਗ੍ਰੇਜ਼ੀ ਦੀ ਲਪੇਟ ਵਿਚ ਲੀਨ ਹੋ ਚੁੱਕੇ ਹਨ। ਇਸ ਖਤਰੇ ਦੀ ਘੰਟੀ ਦਾ ਅਸਰ ਅਤੇ ਅਹਿਸਾਸ ਸਿਰਫ ਉਹੀ ਮਹਿਸੂਸ ਕਰ ਸਕਦੇ ਹਨ ਜਿਸ ਦੇ ਰੂਹ-ਰੂਹ ਵਿੱਚ ਮਾਂ ਬੋਲੀ ਪ੍ਰਤੀ ਪਿਆਰ ਹੋਵੇ। ਇਸ ਫੈਸਲੇ ਦਾ ਅਸਰ ਖੁਦ ਸੁਪਰੀਮ ਕੋਰਟ ਨੂੰ ਵੀ ਪਤਾ ਨਹੀਂ ਹੋਵੇਗਾ ਕਿਉਂਕਿ ਸਿਰਫ ਅੰਗ੍ਰੇਜ਼ੀ ਵਿਚ ਆਦੇਸ਼ ਦੇਣ ਵਾਲੇ ਜੱਜ ਸਾਹਿਬਾਨਾਂ ਨੂੰ ਸੂਬਿਆਂ ਦੀਆਂ ਭਾਸ਼ਾਵਾਂ ਦੀ ਕੁਰਲਾਹਟ ਦਾ ਅੰਗ੍ਰੇਜ਼ੀ ਅਨੁਵਾਦ ਨਹੀਂ ਮਿਲਿਆ ਹੋਏਗਾ ਅਤੇ ਨਾ ਹੀ ਇਸ ਕੁਰਲਾਹਟ ਤੇ ਭਾਵਨਾਵਾਂ ਦਾ ਅੰਗ੍ਰੇਜੀ ਵਿੱਚ ਸਹੀ ਸਹੀ ਅਨੁਵਾਦ ਹੋ ਸਕਦਾ ਹੈ। ਸੱਚ ਤਾਂ ਇਹ ਹੈ ਕਿ ਇਸ ਦੁਨੀਆ ਵਿੱਚ ਇਹੋ ਜਿਹਾ ਇਨਸਾਨ ਪੈਦਾ ਹੀ ਨਹੀਂ ਹੋਇਆ ਜਿਸ ਨੇ ਸੂਬੇ ਦੀਆਂ ਭਾਸ਼ਾਵਾਂ ਦੀ ਕੁਰਲਾਹਟ ਦੇ ਦਰਦ ਨੂੰ ਸਮਝਿਆ ਹੋਵੇ ਇਸੀ ਲਈ ਬਹੁਤ ਸਾਰੀਆਂ ਭਾਸ਼ਾਵਾਂ ਮਰ ਚੁੱਕੀਆਂ ਹਨ ਅਤੇ ਮਰ ਰਹੀਆਂ ਹਨ। ਸੁਪਰੀਮ ਕੋਰਟ ਦਾ ਇਹ ਫੈਸਲਾ ਤਾਂ ਉਹ ਸਾਰੀਆਂ ਭਾਸ਼ਾਵਾਂ ਲਈ ਖਤਰੇ ਦੀ ਘੰਟੀ ਹੈ ਜਿਸ ਦੀ ਲਿਪੀ ਵੀ ਨਹੀਂ ਹੈ ਜਿਵੇਂ ਬਹੁਤ ਸਾਰੀਆਂ ਪਹਾੜੀ ਭਾਸ਼ਾਵਾਂ, ਹਰਿਆਣਵੀ ਅਤੇ ਲੰਬਾਣੀ ਵਰਗੇ ਇਹ ਸਾਰੀਆਂ ਭਾਸ਼ਾਵਾਂ ਲਿਖਤ ਭਾਸ਼ਾ ਦੇ ਰੂਪ ਵਿੱਚ ਜਨਮ ਲੈਣ ਤੋਂ ਪਹਿਲਾਂ ਹੀ ਮਰ ਜਾਣਗੀਆਂ। ਇਸ ਲਈ ਪੂਰੇ ਦੇਸ਼ ਦੇ ਲੋਕਾਂ ਨੂੰ ਇਕ ਜੁੱਟ ਹੋ ਕੇ ਆਪਣੀ ਮਾਂ ਬੋਲੀ ਨੂੰ ਬਚਾਉਣ ਲਈ ਲੜਨਾ ਚਾਹੀਦਾ ਹੈ ਤਾਂ ਕਿ ਸਦਾ ਲਈ ਜੀਵਤ ਰਹਿਣ ਵਾਲੀਆਂ ਭਾਸ਼ਾਵਾਂ ਨੂੰ ਬਚਾ ਸਕੀਏ।

9988351695

ਸਫਾ 16 ਦਾ ਬਾਕੀ

'ਤੇ ਬਿਠਾਇਆ ਹੋਇਆ ਸੀ। ਇਹ ਜਲੂਸ 27 ਫਰਵਰੀ, 1716 ਨੂੰ ਦਿੱਲੀ ਵਿੱਚ ਦਾਖਲ ਹੋਇਆ। ਬੰਦਾ ਬਹਾਦਰ ਅਤੇ ਉਸ ਦੇ ਮੁੱਖ ਸਾਥੀਆਂ ਨੂੰ ਤ੍ਰਿਪੋਲੀਏ ਵਿਖੇ ਕੈਦ ਲਈ ਇਬਰਾਹੀਮ-ਉਦ-ਦੀਨ ਮੀਰ ਆਤਿਸ਼ ਦੇ ਹਵਾਲੇ ਕਰ ਦਿੱਤਾ ਗਿਆ। ਬਾਕੀਆਂ ਨੂੰ ਸਰਬਰਾਹ ਖਾਨ ਦੇ ਹਵਾਲੇ ਕੀਤਾ ਗਿਆ। ਬੰਦਾ ਬਹਾਦਰ ਦੀ ਪਹਿਲੀ ਪਤਨੀ ਅਤੇ ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਨੂੰ ਵੱਖਰੇ ਤੌਰ 'ਤੇ ਕੈਦ ਵਿੱਚ ਰੱਖਿਆ ਗਿਆ।

**ਕਤਲੇਆਮ:** 5 ਮਾਰਚ, 1716 ਨੂੰ ਸਿੱਖ ਕੈਦੀਆਂ ਦਾ ਕਤਲੇਆਮ ਸ਼ੁਰੂ ਹੋਇਆ। ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ ਸਨ। ਸੱਤ ਦਿਨਾਂ ਤੱਕ ਕਤਲੇਆਮ ਜਾਰੀ ਰਿਹਾ। ਇਨ੍ਹਾਂ ਕਤਲਾਂ ਤੋਂ ਬਾਅਦ ਤਿੰਨ ਮਹੀਨਿਆਂ ਤੱਕ ਚੁੱਪ ਵਰਤੀ ਰਹੀ।

**ਲਾਸਾਨੀ ਸ਼ਹਾਦਤ:** 9 ਜੂਨ, 1716 ਨੂੰ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਸ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰਕੇ ਉਸ ਦਾ ਧੜਕਦਾ ਹੋਇਆ ਦਿਲ ਬਾਬਾ ਜੀ ਦੇ ਮੂੰਹ ਵਿੱਚ ਤੁੰਨਿਆ ਗਿਆ। ਫਿਰ ਅਸਹਿ ਤੇ ਅਕਹਿ ਤਸੀਹੇ ਦੇਣ ਤੋਂ ਇਲਾਵਾ ਭਖਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਛੁਰੇ ਦੀ ਨੋਕ ਨਾਲ ਅੱਖਾਂ ਕੱਢੀਆਂ ਗਈਆਂ, ਹੱਥ ਪੈਰ ਕੱਟ ਦਿੱਤੇ ਗਏ ਅਤੇ ਅੰਤ ਸਿਰ ਕਲਮ ਕਰ ਦਿੱਤਾ ਗਿਆ।

ਇਸ ਤਰ੍ਹਾਂ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇੱਕ ਨਿਧੜਕ ਯੋਧੇ ਵਜੋਂ ਮਾਨਤਾ ਹਾਸਲ ਹੈ, ਉੱਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ:

*"ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।*
*ਵਿਰਲੇ ਜੰਮਣ ਜੱਗ 'ਤੇ, ਇਹੋ ਜਿਹੇ 'ਚਾਤਰ' ਉਪਕਾਰੀ।*
*-ਹਰਸਾ ਸਿੰਘ ਚਾਤਰ*

92178-45812

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਨਹੀਂ ਹੋ ਸਕਦਾ ❀

ਪਾਣੀ ਰਿੜਕੀਏ, ਵਿੱਚੋਂ ਘਿਉ ਨਿਕਲੇ,
ਮੇਰੇ ਮਿੱਤਰਾ! ਇਹ ਨਹੀਂ ਹੋ ਸਕਦਾ।
ਤੁਰੇ ਕਿਵੇਂ ਕੋਈ ਅੱਗ ਦੇ ਪਹਿਨ ਵਸਤਰ,
ਮਿੱਟੀ ਨਾਲ ਕੋਈ ਮੂੰਹ ਨਹੀਂ ਧੋ ਸਕਦਾ।
ਚੁੱਕ ਸਕੇ ਜੁਆਨ ਕੋਈ ਭਾਰ ਦੋ ਮਣ,
ਕੌਣ ਪਿੱਠ ਤੇ ਹਿਮਾਲਾ ਹੈ ਢੋ ਸਕਦਾ?
ਐਪਰ, ਕੈਲਵੀ ! ਲੀਡਰ ਸਮਰੱਥ ਏਨਾ,
ਉੜਦੀ ਚਿੱੜੀ ਦਾ ਦੁੱਧ ਉਹ ਚੋਅ ਸਕਦਾ।

----- 0 -----

### ❀ ਗੁਲਾਮ ਭਾਰਤੀ ❀

ਮੈਂ ਮੰਨਦਾ ਹਾਂ ਭਾਰਤ ਆਜ਼ਾਦ ਹੋਇਆ,
ਐਪਰ ਭਾਰਤੀ ਨਹੀਂ ਆਜ਼ਾਦ ਹੋਏ।
ਜ਼ਿਹਨੀ ਤੌਰ ਤੇ ਅਜੇ ਗੁਲਾਮ ਹਨ ਉਹ,
ਫਿਰਕੂ ਦੰਗਿਆਂ ਵਿੱਚ ਬਰਬਾਦ ਹੋਏ।
ਨੈਤਿਕ ਕਦਰਾਂ ਕੀਮਤਾਂ ਰੁੜ੍ਹ ਗਈਆਂ,
ਨਿੱਤ ਨਵਾਂ ਕੋਈ ਏਥੇ ਫਸਾਦ ਹੋਏ।
ਅਮਨ, ਸ਼ਾਂਤੀ ਤੇ ਏਕਤਾ ਕੈਲਵੀ ਜੀ !
ਫਲ ਸਾਂਝੇ ਨਾ, ਬੇਸੁਆਦ ਹੋਏ।

----- 0 -----

### ❀ ਖੁਆਰੀ ❀

"ਕਿਥੇ ਜਾਓਗੇ ਬਾਬਾ ਜੀ?" ਪੁੱਛਦੇ ਨੇ,
ਜਦੋਂ ਬੱਸ ਦੇ ਵਿੱਚ ਅਸਵਾਰ ਹੋਵਾਂ।
"ਓਥੇ ਲੈ ਚਲ, ਜਿੱਥੇ ਸਭ ਜਾਵੰਦੇ ਨੇ,
ਕਾਕਾ ! ਏਥੇ ਮੈਂ ਪਿਆ ਖੁਆਰ ਹੋਵਾਂ।
ਨਾ ਹੀ ਪੁੱਤ ਪੁੱਛੇ, ਨਾ ਹੀ ਧੀ ਪੁੱਛੇ,
ਜਿਵੇਂ ਕਲ੍ਹ ਦਾ ਰੱਦੀ ਅਖ਼ਬਾਰ ਹੋਵਾਂ।"
"ਹੇ ਅੱਲਾ, ਮੈਂ ਰਹਿ ਗਿਆ ਹੁਣ ਕੱਲਾ,
ਚੁਭਾਂ ਕੈਲਵੀ ਜਿਸ ਤਰ੍ਹਾਂ ਖਾਰ ਹੋਵਾਂ।"

----- 0 -----

### ❀ ਤੇਰੇ ਹੱਥ ਡੋਰ ❀

ਜ਼ਿੰਦਗੀ ਵਿੱਚ ਹੈ ਜੇ ਵਿਸ਼ਵਾਸ਼ ਤੇਰਾ,
ਕਰ ਏਸ ਵਿਸ਼ਵਾਸ਼ ਨੂੰ ਹੋਰ ਪੱਕਾ।
ਕੱਚੇ ਬੰਦਿਆਂ ਨਾਲੋਂ ਤੂੰ ਤੋੜ ਯਾਰੀ,
ਰੰਗ ਜ਼ਿੰਦਗੀ ਵਿੱਚ ਤੂੰ ਖੋਰ ਪੱਕਾ।
ਸ਼ਬਦ ਗੁਰੂ ਦੇ ਨਾਲ ਜੋ ਜੁੜ ਜਾਂਦਾ,
ਬਣ ਜਾਂਦਾ ਹੈ ਉਹ ਕਮਜ਼ੋਰ, ਪੱਕਾ।
ਤੇਰੇ ਹੱਥ ਹੈ ਕੈਲਵੀ ਡੋਰ ਤੇਰੀ,
ਬਣ ਸਾਧ ਭਾਵੇਂ, ਬਣ ਚੋਰ, ਪੱਕਾ।

----- 0 -----

### ❀ ਪੂਜਾ ❀

ਪੂਜਾ ਕਰਨ ਦਾ ਸਾਡਾ ਸੁਭਾਅ ਪੱਕਾ,
ਪੂਜਾ ਕਰ ਕਰ ਸਮਾਂ ਲੰਘਾਵੰਦੇ ਹਾਂ।
ਗੁਰੂਆਂ, ਭਗਤਾਂ, ਵਿਚਾਰਕਾਂ ਦੱਸਿਆ ਜੋ,
ਮਨਾਂ ਵਿੱਚ ਨਾ ਮੂਲ ਟਿਕਾਵੰਦੇ ਹਾਂ।
ਘੜ ਘੜ ਮੂਰਤਾਂ ਮੰਦਰਾਂ ਵਿੱਚ ਰੱਖਦੇ,
ਫੁੱਲ, ਧੂਪ ਪ੍ਰਸ਼ਾਦਿ ਚੜ੍ਹਾਵੰਦੇ ਹਾਂ।
ਮੁੱਲਵਾਨ ਵਿਚਾਰਾਂ ਦੀ ਮਿੱਝ ਕੱਢ ਕੇ,
ਨਿੱਤ ਕੈਲਵੀ ਟੱਲ ਖੜਕਾਵੰਦੇ ਹਾਂ।

----- 0 -----

9878381474

## ਤੋੜੀਂ ਕਿਸੇ ਦਾ ਨਾਂ ਦਿਲ

*ਲਾਲ ਸਿੰਘ ਲਾਲੀ*

ਕਰ ਬੰਦਗੀ ਤੂੰ ਬੰਦੇ, ਕੱਟ ਆਪਣੇ ਤੂੰ ਫੰਦੇ।
ਜਦੋਂ ਟੁੱਟਦਾ ਏ ਦਿਲ, ਜਾਂਦਾ ਅੰਬਰ ਵੀ ਹਿੱਲ।
ਹੋਰ ਤੋੜਨਾ, ਜੋ ਤੋੜ, ਤੋੜੀਂ ਕਿਸੇ ਦਾ ਨਾ ਦਿਲ।
ਵਸੇ ਸੱਭਨਾ 'ਚ ਆਪ, ਕਿੱਥੇ ਵੱਸਦਾ ਨੀ ਉਹ।
ਸਾਰੇ ਚਾਨਣ ਹੈ ਉਹਦਾ, ਵਿੱਚ ਸਾਰਿਆਂ ਦੇ ਲੋ।
ਦੁਖੀ ਆਪ ਹੈ ਉਹ ਹੁੰਦਾ, ਵੇਖ ਨੈਣਾਂ ਵਿੱਚ ਸਿਲ੍ਹ।
ਹੋਰ ਤੋੜਨਾ ਜੋ ਤੋੜ ...................।
ਕੌੜੇ ਬਚਨ ਨਾ ਬੋਲੀਂ, ਭਾਵੇਂ ਚਲੀ ਜਾਵੇ ਜਾਨ।
ਜੂਨੀ ਉੱਤਮ ਹੈ ਤੇਰੀ, ਤੈਨੂੰ ਕਹਿੰਦੇ ਇਨਸਾਨ।
ਖ਼ੁਸ਼ ਦੂਜਿਆਂ ਨੂੰ ਰੱਖ, ਲਾ ਕੇ ਆਪਣਾ ਤੂੰ ਟਿੱਲ।
ਹੋਰ ਤੋੜਨਾ ਜੋ ਤੋੜ ...................।
ਸੋਭਾ ਜੀਭ ਨੇ ਦਿਵਾਉਣੀ, ਕਰ ਏਸ ਨਾਲ ਸੋਭਾ।
ਰੱਖ ਮਨ ਉੱਤੇ ਕਾਬੂ, ਇਹੀ ਦੇਊ ਤੈਨੂੰ ਡੋਬਾ।
ਜਾਣਾ ਸੱਭ ਨੇ ਹੈ ਏਥੋਂ, ਗੱਡੇ ਕਿਸੇ ਦੇ ਨੀਂ ਕਿੱਲ।
ਹੋਰ ਤੋੜਨਾ ਜੋ ਤੋੜ ...................।
ਬੀਜ ਕਰਮ ਤੂੰ ਚੰਗੇ, ਮਾੜੇ ਕਰਮਾਂ ਤੋਂ ਬੱਚ।
ਟੁੱਟੇ ਜੁੜਦੇ ਨਾ ਦਿਲ, ਲੋਕੀਂ ਆਖਦੇ ਨੇ ਸੱਚ।
ਰਾਹ ਸੱਚਦਾ ਨਾ ਛੱਡੋ, 'ਲਾਲੀ' ਕੱਟੇ ਤਿੱਲ
ਤਿੱਲ।
ਹੋਰ ਤੋੜਨਾ ਜੋ ਤੋੜ ...................।
ਬੜੀ ਮਹਿੰਗੀ ਪੈਂਦੀ ਵੇਖੀ, ਦਿਤੀ ਦਿਲੋਂ ਦੁਰਸੀਸ।
ਲਾ ਕੇ ਗਲ਼ ਨਾਲ ਦੁਖੀ, ਉਹ ਤੋਂ ਲਈਦੀ ਅਸੀਸ।
ਹੋਵੇ ਪੁੰਨ ਦਾ ਜੇ ਕੰਮ, ਕਦੇ ਕਰੀਦੀ ਨੀ ਢਿੱਲ।
ਹੋਰ ਤੋੜਨਾ ਜੋ ਤੋੜ, ਤੋੜੀਂ ਕਿਸੇ ਦਾ ਨਾ ਦਿਲ।

99146-10083

— 0 —

## ਬੰਦਾ

*ਜਰਨੈਲ ਸਿੰਘ ਹਸਨਪੁਰੀ*

ਨਹੀਂ ਕਰਮ ਕਿਸੇ ਦੇ ਹੁੰਦੇ ਖੋਟੇ,
ਆਪਣੇ ਕਰਮ ਬਣਾਵੇ ਬੰਦਾ।
ਐਬਾਂ ਪਾਪਾਂ ਉੱਤੇ ਪਾ ਕੇ ਪਰਦਾ,
ਆਪਦੇ ਗੁਣ ਗਿਣਾਵੇ ਬੰਦਾ।
ਕੱਢਦਾ ਰਹੇ ਗਰੀਬ,
ਉਹ ਦੇ ਅੱਗੇ ਲੱਖ ਹਾੜੇ,
ਨਾ ਸੁਣੇ ਉਸ ਦੇ ਦਿਲ ਦੀ ਗੱਲ,
ਅੱਗਿਉਂ ਸੌ ਸੁਣਾਵੇ ਬੰਦਾ।
ਦੁੱਕੀ-ਤਿੱਕੀ ਸਮਝੇ ਉਹ ਸਭ ਨੂੰ ਹੀ,
ਹੈ ਵਿੱਚ ਜਦੋਂ ਹੰਕਾਰ ਦੇ ਆਵੇ ਬੰਦਾ।
ਅਕਲ-ਬੁੱਧੀ ਹੈ ਇਸ ਨੂੰ,
ਰੱਬ ਨੇ ਦਿੱਤੀ,
ਮਾਸ ਆਪਣਾ ਰੱਖੇ ਬਚਾਕੇ,
ਦੂਜਿਆ ਦਾ ਖਾਵੇ ਬੰਦਾ।
ਲੱਖਾਂ ਬਾਗ-ਬਗੀਚੇ,
ਵੱਢ ਸੁੱਟੇ ਇਸ ਨੇ ਤਾਂ,
ਮੈਂ ਐਹ ਕੀਤਾ, ਮੈਂ ਔਹ ਕੀਤਾ,
ਆਪਣੇ ਗੀਤ ਹੀ ਗਾਵੇ ਬੰਦਾ।
ਧਰਤੀ ਥੱਲਿਓਂ ਮੁੱਕਦਾ ਜਾਵੇ,
ਅੰਮ੍ਰਿਤ ਵਰਗਾ ਪਾਣੀ,
ਨਾ ਪੜੇ ਨਾ ਸੁਣੇ ਕਿਸੇ ਦੀ,
ਗੁਣਵਾਨ ਕਹਾਵੇ ਬੰਦਾ।
"ਹਸਨਪੁਰੀ" ਕੀ ਬਣੂਗਾ ਸਾਡਾ,
ਸੋਚ ਸੋਚ ਕੇ ਥੱਕਿਆ।
ਰੱਬ ਅੱਗੇ ਫਰਿਆਦ ਹੈ ਮੇਰੀ,
ਉਹੀ ਆ ਸਮਝਾਵੇ ਬੰਦਾ।

99152-87535

— 0 —

## ਗੀਤ

ਕੇਵਲ ਮਾਣਕਪੁਰੀ

ਅੱਜ ਚੜ੍ਹਦੇ ਪਾਸੇ ਨੂੰ ਭੀਖਮ ਸ਼ਾਹ ਸੀ ਸਿੱਜਦੇ ਕਰਦਾ।
ਨਤਮਸਤਕ ਹੋ ਕੇ ਉਹ ਡਿੱਠਾ ਮੂੰਹ 'ਚ ਕਲਾਮਾਂ ਪੜ੍ਹਦਾ।
ਤਪ ਤੇਜ਼ ਸੀ ਸੂਰਜ ਦਾ, ਉਹਦਾ ਨੂਰ ਮਾਰੇ ਲਿਸ਼ਕਾਰੇ।
ਹੋਇਆ ਇਲਮ ਜਦ ਭੀਖਮ ਨੂੰ,
ਬਹਿ ਗਿਆ ਆ ਕੇ ਮੱਲ ਦੁਆਰੇ।
ਰੂਹ ਪਾਕ-ਪਵਿੱਤਰ ਦਾ, ਦਿਲ ਸੀ ਦਰਸ਼ਨ ਪਾਉਣ ਨੂੰ ਕਰਦਾ।
ਅੱਜ ਚੜ੍ਹਦੇ ਪਾਸੇ ਨੂੰ ......................

ਮਾਂ ਗੁਜਰੀ ਆਖ ਰਹੀ, ਸ਼ਿਲਾ ਹੈ ਬਾਲ ਨਾ ਬਾਹਰ ਲਿਆਵਾਂ।
ਖਹਿੜੇ ਪੀਰ ਪੈ ਗਿਆ ਸੀ, ਦਰਸ਼ਨ ਬਿਨਾਂ ਨਾ ਦਰ ਤੋਂ ਜਾਵਾਂ।
ਪਾਉਣਾ ਦਰਸ਼ਨ ਬਾਲਕ ਦਾ, ਖੁਸ਼ੀਆਂ ਸਾਂਭ ਸਾਂਭ ਦਿਲ ਧਰਦਾ।
ਅੱਜ ਚੜ੍ਹਦੇ ਪਾਸੇ ਨੂੰ ......................

ਜੋੜਾ ਕੁੱਜੀਆਂ ਦਾ ਲੈ ਕੇ ਪੀਰ ਸੀ ਬਾਲਕ ਸਾਹਵੇਂ ਹੋਇਆ।
ਹੱਥ ਧਰ ਕੇ ਦੋਹਾਂ 'ਤੇ, ਬਾਲ ਨੇ ਬੀਜ ਸਾਂਝ ਦਾ ਬੋਇਆ।
ਪਾ ਦਰਸ਼ਨ ਮਾਲਕ ਦੇ, ਭੀਖਮ ਸ਼ੁਕਰ ਖੁਦਾ ਦਾ ਕਰਦਾ।
ਅੱਜ ਚੜ੍ਹਦੇ ਪਾਸੇ ਨੂੰ ......................

ਚੋਣ ਤੇਲ ਬਰੂਹਾਂ 'ਤੇ ਪਰੀਆਂ ਪਟਨੇ ਦੇ ਵਿੱਚ ਖੜ੍ਹੀਆਂ।
ਮੁੱਖ ਅਰਸ਼ੀ ਪ੍ਰੀਤਮ ਦਾ, ਕਦੋਂ ਆਉਣ ਤੱਕਣ ਦੀਆਂ

## ਗੀਤ

ਗੁਰਨਾਮ ਸਿੰਘ ਬਿਜਲੀ

ਇਸ ਦੁਨੀਆਂ ਵਿੱਚ ਸਭ ਤੋਂ ਉੱਚਾ, ਹੈ ਦਰ ਬਾਬੇ ਨਾਨਕ ਦਾ
ਜੋ ਦਾਤਾਂ ਵੰਡਦਾ ਰਹੇ ਹਮੇਸ਼ਾ, ਉਹ ਘਰ ਬਾਬੇ ਨਾਨਕ ਦਾ,

ਹੁਣ ਤਾਂ ਭਾਗੋਆਂ ਦੇ ਹੱਥ ਆਈ, ਚਾਬੀ ਹੈ ਗੋਲਕ ਦੀ,
ਇਹ ਵੇਚ ਵੇਚ ਕੇ ਖਾਈ ਜਾਂਦੇ, ਖੱਲ ਵੀ ਢੋਲਕ ਦੀ,
ਨਾ ਰਿਹਾ ਉਨ੍ਹਾਂ ਨੂੰ ਕੋਈ ਵੀ, ਹੁਣ ਡਰ ਬਾਬੇ ਨਾਨਕ ਦਾ।

ਲਾਲੋ ਕਰਨ ਕਮਾਈਆਂ ਜਿਨ੍ਹਾਂ ਨੂੰ, ਲੋਟੂ ਹਨ ਲੁੱਟ ਰਹੇ।
ਰੋਟੀ ਮੰਗਦਿਆਂ ਤਾਈਂ ਉਹ, ਢਾਹ-ਢਾਹ ਕੁੱਟ ਰਹੇ।
ਦੇਖਣ ਨੂੰ ਨਹੀਂ ਮਿਲਦਾ ਸੁੱਚਾ, ਸਰ ਬਾਬੇ ਨਾਨਕ ਦਾ।

ਬੇ-ਕਸੂਰੇ ਲੋਕ ਬਥੇਰੇ, ਬਾਬਰ ਦੀ ਚੱਕੀ ਪੀਸ ਰਹੇ,
ਨਾ ਮਿਲਦਾ ਇਨਸਾਫ ਉਨ੍ਹਾਂ ਨੂੰ, ਦੇ ਬੁੱਕਾਂ ਭਰ-ਭਰ ਫੀਸ ਰਹੇ।
ਮਹਿੰਗਾਈ ਦੇ ਦੁੱਖੋਂ ਭਗਤ, ਰਿਹਾ ਮਰ ਬਾਬੇ ਨਾਨਕ ਦਾ।

ਜਾਗੋ ਲੋਕੋ ! ਹੋਸ਼ 'ਚ ਆਓ, ਹੱਕ ਆਪਣੇ ਲੈਣ ਲਈ,
ਏਕੇ ਦੀਆਂ ਮਸ਼ਾਲਾਂ ਬਾਲੋ, ਗਲ ਨ੍ਹੇਰੇ ਦੇ ਪੈਣ ਲਈ,
ਭੂਤਰਿਆ ਇਹ ਸਾਨ੍ਹ ਖੇਤ, ਰਿਹਾ ਚਰ ਬਾਬੇ ਨਾਨਕ ਦਾ।
'ਬਿਜਲੀ' ਜੱਪ ਕੇ ਨਾਮ, ਗਿਆ ਤਰ ਬਾਬੇ ਨਾਨਕ ਦਾ।
ਇਸ ਦੁਨੀਆਂ ਵਿੱਚ ਸਭ ਤੋਂ ਉੱਚਾ, ਹੈ ਦਰ ਬਾਬੇ ਨਾਨਕ

------------------------------------ 0 ------------------------------------

**ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥ ਸੱਪਾਂ ਕੁਤਿਆਂ ਬਿਲਯਾਂ ਕਾਵਾਂ ਆਪਨੇ ਪੀਰ ਬਨਾਂਦਾ॥**
**ਕਰਨ ਚੂਰਮੇ ਸੁਖ ਕੜਾਹ ਮੋਟੇ ਰੋਟ ਪਕਾਵਨ॥ ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥**

----- 0 -----

**ਗੁਰੂ ਗ੍ਰੰਥ ਦੀ ਪੜ੍ਹ ਲੈ ਬਾਣੀ॥ ਜਿਸ ਨੇ ਤਾਰੇ ਲਾਖ ਪਰਾਣੀ॥ ਦਸਮ ਗੁਰੂ ਦਾ ਹੋ ਕੇ ਦਾਸ॥ ਛਡ ਦਈਂ ਗੁੱਗੇ ਦੀ ਆਸ॥**
ਗੁੱਗਾ ਗਪੌੜਾ ਵਿਚੋਂ

*ਕਾਵਿ-ਕਿਆਰੀ*

# ਆਓ ਸਮਾਜ ਬਚਾਈਏ

*ਮਾਸਟਰ ਸੁਖਦੇਵ ਸਿੰਘ 'ਜਾਚਕ'*

ਬੜਾ ਕੀਮਤੀ ਜਨਮ ਇਹ ਮਿਲਿਆ,
ਇਸ ਨੂੰ ਸਫਲ ਬਣਾਈਏ।
ਰੋਜ਼ ਬਰੋਜ਼ ਜੋ ਨਿੱਘਰਦਾ ਜਾਵੇ,
ਆਓ ਸਮਾਜ ਬਚਾਈਏ।

ਗੁਰੂਆਂ, ਪੀਰਾਂ, ਰਿਸ਼ੀਆਂ, ਮੁਨੀਆਂ ਦਾ,
ਇਹ ਦੇਸ਼ ਪਿਆਰਾ।
ਕਲਜੁਗ ਨੇ ਕੀ ਕਲਾ ਚਲਾਈ,
ਵਰਤਿਆ ਕੀ ਵਰਤਾਰਾ।
ਐਸੀ ਚੰਬੜ ਗਈ ਖੁਦਗਰਜ਼ੀ,
ਇਸ ਨੂੰ ਮਗਰੋਂ ਲਾਹੀਏ।
ਗੁਰੂਆਂ, ਰਾਜਿਆਂ, ਸੂਰਮਿਆਂ ਦੀ,
ਜਣਨੀ ਮਾਰ ਮੁਕਾਉਂਦੇ।
ਕਿਉਂ ਅਕਲ ਤੇ ਪੈ ਗਿਆ ਪੜਦਾ,
ਐਨਾ ਜ਼ੁਲਮ ਕਮਾਉਂਦੇ।
ਧੀ ਤੇ ਪੁੱਤਰ ਦੀ ਹੋਂਦ ਬਰਾਬਰ,
ਸੱਭ ਨੂੰ ਇਹ ਸਮਝਾਈਏ।
ਰੋਜ਼ ਬਰੋਜ਼ ਜੋ ਨਿਘਰਦਾ ਜਾਵੇ,
ਆਓ ਸਮਾਜ ਬਚਾਈਏ।

ਦਾਜ ਦਹੇਜ਼ ਨਾ ਬਿਲਕੁਲ ਲੈਣਾ,
ਕਾਹ ਤੋਂ ਮੰਗਤੇ ਬਣੀਏ?
ਫਾਲਤੂ ਖਰਚੇ ਬੰਦ ਕਰ ਦੇਈਏ,
ਕਿਉਂ ਕਰਜ਼ਾਈ ਬਣੀਏ?
ਲੜਕੇ ਅਤੇ ਲੜਕੀਆਂ ਨੂੰ ਹੁਣ,
ਵੱਧ ਤੋਂ ਵੱਧ ਪੜ੍ਹਾਈਏ?
ਰੋਜ਼ ਬਰੋਜ਼ ਜੋ ਨਿੱਘਰਦਾ ਜਾਵੇ,
ਆਓ ਸਮਾਜ ਬਚਾਈਏ।

ਨਸ਼ਾ ਤਾਂ ਐਸੀ ਜ਼ਹਿਰ ਭਿਆਨਕ,
ਪੁਰਸ਼ ਨੂੰ ਰੋਗੀ ਕਰਦਾ।
ਜਾਇਦਾਦ, ਘਰ ਘਾਟ ਨਾ ਰਹਿੰਦਾ,
ਸੱਭ ਕੁੱਝ ਗਹਿਣੇ ਧਰਦਾ।
ਨਸ਼ੇ ਦਾ ਕੋਹੜ ਖਤਮ ਕਰਨ ਲਈ,
ਤਕੜੀ ਲਹਿਰ ਚਲਾਈਏ।
ਰੋਜ਼ ਬਰੋਜ਼ ਜੋ ਨਿੱਘਰਦਾ ਜਾਵੇ,
ਆਓ ਸਮਾਜ ਬਚਾਈਏ।

ਮੋਬਾਇਲ ਤੇ ਟੀ.ਵੀ. ਚੈਨਲ ਵੀ,
ਪ੍ਰਦੂਸਣ ਬਹੁਤ ਫੈਲਾਉਂਦੇ।
ਅਸ਼ਲੀਲ ਗੀਤ ਤੇ ਫਿਲਮਾਂ ਸਾਰੇ,
ਬੁਰੀਆਂ ਆਦਤਾਂ ਪਾਉਂਦੇ।
ਜੀਵਨ, ਜਾਚ ਸਿਖਾਉਣ ਜੋ ਵਧੀਆ,
ਉਹ ਪ੍ਰੋਗਰਾਮ ਸੁਣਾਈਏ।
ਰੋਜ਼ ਬਰੋਜ਼ ਜੋ ਨਿੱਘਰਦਾ ਜਾਵੇ,
ਆਓ ਸਮਾਜ ਬਚਾਈਏ।

ਰੁੱਖਾਂ ਬਿਨ ਅਸੀਂ ਸੱਖਣੇ ਹੋ ਗਏ,
ਕੀ ਰੁੱਖਾਂ ਬਿਨ ਜ਼ਿੰਦਗੀ।
ਇੱਕ ਇੱਕ ਰੁੱਖ ਸਾਰੇ ਹੀ ਲਾਓ,
ਇਹ ਸੱਚੀ ਹੈ ਬੰਦਗੀ।
ਗੁਰਬਾਣੀ ਨਾਲ 'ਜਾਚਕ' ਜੁੜਜੋ,
ਭਲਾ ਜੇ ਸੱਭ ਦਾ ਚਾਹੀਏ।
ਰੋਜ਼ ਬਰੋਜ਼ ਜੋ ਨਿੱਘਰਦਾ ਜਾਵੇ,
ਆਓ ਸਮਾਜ ਬਚਾਈਏ।

94640-05685

----- 0 -----

ਕਾਵਿ-ਕਿਆਰੀ

# ਪਹਿਲਾ ਵਰਗਾ ਪਿਆਰ ਰਿਹਾ ਨਾ

ਰਣਜੀਤ ਸਿੰਘ ਸੰਧੂ

ਔਕਾਤ ਨੂੰ ਭੁੱਲੀ ਜਾਂਦੇ,
ਪੱਲੇ ਰਹਿ ਗਿਆ ਬੱਸ ਦਿਖਾਵਾ।
ਕਹਿਣਾ ਕੋਈ ਨਾ ਘਰ ਵਿੱਚ ਮੰਨੇ,
ਊਤ ਗਿਆ ਏ ਸਾਰਾ ਆਵਾ।
ਹਰ ਕੋਈ ਕਰਦਾ ਮਨ ਦੀ ਮਰਜ਼ੀ,
ਵੱਡਿਆਂ ਦਾ ਸਤਿਕਾਰ ਰਿਹਾ ਨਾ।
ਸੱਚ ਪੁੱਛੋ ਤਾਂ ਪਹਿਲਾਂ ਵਰਗਾ,
ਲੋਕਾਂ ਦੇ ਵਿੱਚ ਪਿਆਰ ਰਿਹਾ ਨਾ।

ਪਿਓ ਦੇ ਆਖੇ ਪੁੱਤ ਨਾ ਲੱਗੇ,
ਪਿਓ ਕਰਦਾ ਆਪਣੀ ਸਰਦਾਰੀ।
ਸ਼ਾਮ ਨੂੰ ਠੇਕੇ ਚੱਕਰ ਲਾਉਂਦਾ,
ਭਾਵੇਂ ਸਿਰ ਤੇ ਕਰਜ਼ਾ ਭਾਰੀ।
ਬਾਹਰ ਤਾਂ ਲੋਕੀ ਫਤਹਿ ਬੁਲਾਉਂਦੇ,
ਪਰ ਘਰ ਦਾ ਸਰਦਾਰ ਰਿਹਾ ਨਾ।
ਸੱਚ ਪੁੱਛੋ ਤਾਂ ਪਹਿਲਾਂ ਵਰਗਾ,
ਲੋਕਾਂ ਦੇ ਵਿੱਚ ਪਿਆਰ ਰਿਹਾ ਨਾ।

ਬਿਨਾ ਸਕੂਟਰ ਮੋਟਰ ਸਾਈਕਲ,
ਕਾਕਾ ਖੂਹ ਤੇ ਜਾ ਨੀ ਸਕਦਾ।
ਸ਼ਾਮੀਂ ਦੋ ਘੁੱਟ ਪੀਤੇ ਬਾਝੋਂ,
ਸੋਫ਼ੀ ਰੋਟੀ ਖਾ ਨੀ ਸਕਦਾ।
ਸਭ ਦੇ ਰਸਤੇ ਆਪੋ ਆਪਣੇ,
ਕੋਈ ਵੀ ਚੱਜ ਆਚਾਰ ਰਿਹਾ ਨਾ।
ਸੱਚ ਪੁੱਛੋ ਤਾਂ ਪਹਿਲਾਂ ਵਰਗਾ,
ਸਭ ਦਾ ਲਹੂ ਹੋ ਗਿਆ ਚਿੱਟਾ,
ਇੱਕ ਰਹੇ ਨਾ ਭੈਣਾ ਤੇ ਭਾਈ।
ਪਈ ਸਭ ਨੂੰ ਆਪੋ ਧਾਪੀ,
ਐਸੀ ਰੱਬ ਨੇ ਹਵਾ ਵਗਾਈ।
ਥਾਂ ਥਾਂ ਮਿਲਣ ਬਟੇਰੇ ਫਸਲੀ,
ਸੱਚਾ ਸੁੱਚਾ ਯਾਰ ਰਿਹਾ ਨਾ।
ਸੱਚ ਪੁੱਛੋ ਤਾਂ ਪਹਿਲਾਂ ਵਰਗਾ,
ਲੋਕਾਂ ਦੇ ਵਿੱਚ ਪਿਆਰ ਰਿਹਾ ਨਾ।

ਮੰਦਰ ਮਸਜਿਦ ਜਾਂਦੇ ਲੋਕੀਂ,
ਭਾਵੇਂ ਹੋਵਣ ਗੁਰਦੁਆਰੇ।
ਦਿਲ ਅੰਦਰ ਸ਼ਰਧਾ ਨਾ ਕੋਈ,
ਹਰ ਕੋਈ ਐਵੇਂ ਚੱਕਰ ਮਾਰੇ।
ਗੁਰੂ ਘਰਾਂ ਲਈ ਸ਼ਰਧਾ ਭਰਿਆ,
ਲੋਕਾਂ ਦਾ ਕਿਰਦਾਰ ਰਿਹਾ ਨਾ।
ਸੱਚ ਪੁੱਛੋ ਤਾਂ ਪਹਿਲਾਂ ਵਰਗਾ,
ਲੋਕਾਂ ਦੇ ਵਿੱਚ ਪਿਆਰ ਰਿਹਾ ਨਾ।

ਲੱਚਰ ਗੀਤ ਨੇ ਥਾਂ ਥਾਂ ਵੱਜਦੇ,
ਬੀਰ ਰਸ ਦੀਆਂ ਵਾਰਾਂ ਭੁੱਲੀਆਂ।
ਜੀਨ ਜੈਕਟਾਂ ਭਾਰੂ ਹੋਈਆਂ,
ਘੱਗਰੇ ਤੇ ਸਲਵਾਰਾਂ ਭੁੱਲੀਆਂ।
ਫੈਸ਼ਨ ਪਿੱਛੇ ਲੱਗੇ ਬਹੁਤੇ,
ਬਚਿਆ ਕੋਈ ਦੁਆਰ ਰਿਹਾ ਨਾ।
ਸੱਚ ਪੁੱਛੋ ਤਾਂ ਪਹਿਲਾਂ ਵਰਗਾ,
ਲੋਕਾਂ ਦੇ ਵਿੱਚ ਪਿਆਰ ਰਿਹਾ ਨਾ।

98145-28023

----- 0 -----

# ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਵੀਰ ਜੀਓ,

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ॥

ਗੁਰਮਤਿ ਪ੍ਰਸਾਰ ਟ੍ਰੇਨਿੰਗ ਇਨਸਟੀਚਿਊਟ ਪਿਛਲੇ ਕਈ ਸਾਲਾਂ ਤੋਂ 10+2 ਪਾਸ ਗੁਰਸਿੱਖ ਨੌਜਵਾਨਾਂ ਨੂੰ ਗੁਰਮਤਿ ਦੀ ਟ੍ਰੇਨਿੰਗ ਦੇ ਕੇ ਗੁਰਮਤਿ ਪ੍ਰਚਾਰ ਲਈ ਪਿੰਡਾਂ, ਸ਼ਹਿਰਾਂ, ਸਿਕਲੀਗਰ ਬਨਜਾਰੇ ਵੀਰਾਂ ਵਿੱਚ ਸੇਵਾ ਤੇ ਨਿਯਤ ਕਰ ਰਹੀ ਹੈ।

ਸਾਲ 2012 ਤੋਂ ਗੁਰਮਤਿ ਦੇ 3¼ ਸਾਲਾ ਕੋਰਸ ਦੇ ਨਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਇਨ੍ਹਾਂ ਵਿਦਿਆਰਥੀਆਂ ਨੂੰ ਬੀ.ਏ. ਦੀ ਪੜ੍ਹਾਈ ਵੀ ਕਰਵਾਈ ਜਾ ਰਹੀ ਹੈ। ਸਾਲ 2014-17 ਦੇ ਬੈਚ ਦੀ ਭਰਤੀ ਲਈ ਦਾਖਲਾ ਸੂਚਨਾ ਨਾਲ ਨੱਥੀ ਹੈ।

ਆਪ ਜੀ ਦੇ ਅਤਿ ਧੰਨਵਾਦੀ ਹੋਵਾਂਗਾ।

**ਆਪ ਜੀ ਦਾ ਹਿੱਤੂ**
ਪ੍ਰਿੰ: ਨਰਿੰਦਰ ਬੀਰ ਸਿੰਘ

----- 0 -----

## ਗੁਰਮਤਿ ਪ੍ਰਸਾਰ ਟ੍ਰੇਨਿੰਗ ਇਨਸਟੀਚਿਊਟ

(ਗੁਰਮਤਿ ਪ੍ਰਸਾਰ ਸੇਵਾ ਸੋਸਾਇਟੀ (ਰਜਿ.) ਦੇ ਪ੍ਰਬੰਧ ਹੇਠ)

ਗੁਰਮਤਿ ਪ੍ਰਸਾਰ ਭਵਨ, [illegible] ਰੋਡ, ਮੰਡੀ ਖਰੜ
[illegible] ਫੋਨ ਨੰ: 0160-5009844

**ਦਾਖਲਾ ਸੂਚਨਾ**

(3 ¼ ਸਾਲਾ) ਗੁਰਮਤਿ ਪ੍ਰਚਾਰਕ /
ਗੁਰਮਤਿ ਸੰਗੀਤ ਡਿਗਰੀ (B.A.) ਕੋਰਸ

ਯੋਗਤਾ: 10+2 ਪਾਸ ਉਮਰ: 17 ਤੋਂ 25 ਸਾਲ

**ਕੋਰਸ ਦੌਰਾਨ ਸਹੂਲਤਾਂ**

| | |
|---|---|
| B.A ਦੀ ਪੜ੍ਹਾਈ | ਫ੍ਰੀ |
| ਖਾਣ ਪੀਣ, ਰਿਹਾਇਸ਼ ਅਤੇ ਵਰਦੀਆਂ | ਫ੍ਰੀ |

ਐਪਲੀਕੇਸ਼ਨ ਭਰਨ ਦੀ ਅੰਤਿਮ ਮਿਤੀ : 30-06-2014
ਟੈਸਟ ਅਤੇ ਇੰਟਰਵਿਊ ਦੀ ਮਿਤੀ 06-07-2014(ਐਤਵਾਰ) 9.00 ਵਜੇ ਸਵੇਰੇ

ਪ੍ਰਾਸਪੈਕਟਸ ਅਤੇ ਐਪਲੀਕੇਸ਼ਨ ਫਾਰਮ ਇਨਸਟੀਚਿਊਟ ਤੋਂ ਪ੍ਰਾਪਤ ਕਰੋ ਜਾਂ ਸੋਸਾਇਟੀ ਦੀ website www.gurmatparsar.com ਤੋਂ Download ਕਰ ਸਕਦੇ ਹੋ।

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:
**94171-90438, 98761-77803**

ਮਾਣਯੋਗ ਪ੍ਰਿੰ: ਨਸੀਬ ਸਿੰਘ ਜੀ ਸੇਵਕ।

ਜੈ ਸਾਹਿਤ, ਜੈ ਮਾਨਵਤਾ।

ਆਪ ਦੀ ਰਚਨਾ ਇਕ ਮਹਾਨ ਤੇ ਅਦਭੁੱਤ ਸ਼ਖਸ਼ੀਅਤ ਗਿਆਨੀ ਦਿੱਤ ਜੀ ਬਾਰੇ ਅਜੀਤ ਅਖਬਾਰ ਵਿੱਚ ਪੜ੍ਹ ਕੇ ਅਨੰਦ ਆ ਗਿਆ। ਵਿਚਾਰ ਅੰਤਰ ਤੇ ਬਾਹਰੀ ਸ਼ਖਸ਼ੀਅਤ ਦੇ ਕਾਰਜ ਵਿੱਚ ਲੀਨ ਹਨ ਤੇ ਉਨ੍ਹਾਂ ਦੀਆਂ ਸਮਰਪਿਤ ਭਾਵਨਾਵਾਂ ਸੰਭਾਵਨਾਵਾਂ ਨੂੰ ਬਿਨਾ ਕਿਸੇ ਝਿਜਕ ਦੇ ਪੇਸ਼ ਕੀਤਾ ਹੈ। ਰੂਪਕ ਪੱਖ ਤੇ ਵਿਸ਼ੇ ਪੱਖ ਹਰ ਤਰ੍ਹਾਂ ਨਾਲ ਸਫਲ ਹੈ।ਵਾਕਈ ਆਪ ਵਾਰਤਕ ਦੇ ਧਨੀ ਹੋ।

ਸਭ ਨੂੰ ਆਦਰ, ਸਰਬਤ ਦਾ ਭਲਾ।

**ਸਦੈਵ ਰਿਣੀ,**
ਕੁਲਦੀਪ ਸਿੰਘ ਅਰਸ਼ੀ (ਜੰਡਿਆਲਾ ਗੁਰੂ)

'ਈਮਾਨਦਾਰੀ ਦੀ ਮੂਰਤ' ਸ: ਭਾਗ ਸਿੰਘ (ਸੁਪਰਡੰਟ ਜਵਾਹਰ ਨਵੋਦਿਆ ਵਿਦਿਆਲਿਆ) ਲੁਹਾਰਾ (ਮੋਗਾ)
31 ਮਈ 2014 ਨੂੰ ਸੇਵਾ ਮੁਕਤੀ ਸਮੇਂ ਦੀਆਂ ਕੁੱਝ ਝਲਕੀਆਂ



ਸ: ਭਾਗ ਨੂੰ ਸਨਮਾਨ ਚਿੰਨ੍ਹ ਦਿੰਦੇ ਹੋਏ ਪ੍ਰਿੰ: ਬਲਵੀਰ ਸਿੰਘ ਧਾਲੀਵਾਲ, ਚਰਚਿਤ ਲੇਖਕ ਅਮੀਰਕ ਸਿੰਘ ਸ਼ੇਰ ਖਾਂ ਅਤੇ ਸਮੂਹ ਸਟਾਫ ਮੈਂਬਰ ਜਵਾਹਰ ਨਵੋਦਿਆ ਵਿਦਿਆਲਿਆ ਲੁਹਾਰਾ (ਮੋਗਾ)

ਸੋਫੇ ਤੇ ਬਿਰਾਜਮਾਨ ਸ: ਭਾਗ ਸਿੰਘ, ਪ੍ਰਿੰ: ਬਲਵੀਰ ਸਿੰਘ ਧਾਲੀਵਾਲ ਤੇ ਅਮਰੀਕ ਸਿੰਘ ਸ਼ੇਰ ਖਾਂ





ਸਮੁੱਚੇ ਸਟਾਫ ਤੇ ਪਰਿਵਾਰਕ ਮੈਂਬਰਾਂ ਦੀ ਗਰੁੱਪ ਫੋਟੋ।

Registration No. R.N.I CHAPUN/2010/33423 P.O. REGD. NO CHD/144/2014-16

ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ:) ਵੱਲੋਂ ਮਿਤੀ 25 ਮਈ 2014 ਨੂੰ ਚੰਡੀਗੜ੍ਹ ਵਿਖੇ
"ਖੁਰਾਲਗੜ੍ਹ ਸਾਹਿਬ" ਦੀ 'ਨੂਰੀ ਜੋਤ' ਨੂੰ ਸਮਰਪਿਤ ਸਮਾਗਮ ਦੀਆਂ ਝਲਕੀਆਂ







IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036